

# ਭਾਈ ਦਿੱਤ ਸਿੰਘ ਪੱਤ੍ਰਿਕਾ

25/-

ਅੰਕ 32 ਸਾਲ 3 ਅਗਸਤ 2012 (ਮਾਸਿਕ, ਪੰਜਾਬੀ)



## ਮਹਾਨ ਕਰਮਯੋਗੀ-
## ਭਗਤ ਪੂਰਨ ਸਿੰਘ ਜੀ



9465216530

# ਸੱਚ ਸੁਣਾਇਸੀ ...



ਗੁਰਪੁਰ ਨਿਵਾਸੀ ਭਾਈ ਜੋਧ ਸਿੰਘ ਅਰਜ਼ੀ ਨਵੀਸ ਗੁਜਰਖਾਨ (ਲਾਹੌਰ)

ਹਾਇ ਸਾਰੇ ਪੰਥ ਕਾ ਸਰਦਾਰ ਭਾਈ ਦਿੱਤ ਸਿੰਘ।
ਖਾਇ ਖਾਲਸਾ ਕੌਮ ਕਾ ਗਮਖਾਰ ਭਾਈ ਦਿੱਤ ਸਿੰਘ।
ਖਾਲਸਾ ਅਖਬਾਰ ਕਾ ਬਾਨੀ ਮਬਾਨੀ ਚਲ ਗਿਆ।
ਛੋੜ ਕਰ ਸਾਰੇ ਅਧੂਰੇ ਕਾਰ ਭਾਈ ਦਿੱਤ ਸਿੰਘ।
ਗਮ ਅਬੀ ਬਾਕੀ ਹਮੇਂ ਥਾ ਭਾਈ ਗੁਰਮੁਖ ਸਿੰਘ ਕਾ।
ਪਾ ਗਿਆ ਅਬ ਜਗ ਮੈਂ ਧੁੰਧੂਕਾਰ ਭਾਈ ਦਿੱਤ ਸਿੰਘ।
ਚੀਨ ਬ੍ਰਹਮਾ ਹਿੰਦ ਇੰਗਲੈਂਡ ਔਰ ਹਰ ਇੱਕ ਮੁਲਕ ਮੇਂ।
ਭੇਜਤਾ ਥਾ ਖਾਲਸਾ ਅਖਬਾਰ ਭਾਈ ਦਿੱਤ ਸਿੰਘ।
ਕੌਮ ਸਭ ਸੋਈ ਪੜੀ ਥੀ ਖੇਸ਼ਤਰ ਸੌ ਸਾਲ ਸੇ।
ਕਰ ਗਿਆ ਸਭ ਪੰਥ ਕੋ ਬੇਦਾਰ ਭਾਈ ਦਿੱਤ ਸਿੰਘ।

ਸਿਰ ਤੇ ਪਗੜੀ ਗੋਲ ਸਜਾ ਲੈ, ਪੈਰਾਂ ਵਿੱਚ ਖੜਾਵਾਂ ਪਾ ਲੈ
ਧਾਰਨਾ ਪੰਜ ਸੱਤ ਪੱਕੀਆਂ ਕਰ ਲੈ,ਚਿੱਟਾ ਚੋਲਾ ਲੰਮਾ ਪਾ ਲੈ।
ਲੋਕ ਕਹਿਣਗੇ ਬ੍ਰਹਮ ਗਿਆਨੀ,ਨਾਂ ਅੱਗੇ 108 ਲਿਖਵਾ ਲੈ
ਪੱਕੇ ਚੇਲੇ ਕੁਝ ਕੁ ਰੱਖਕੇ,ਹੇਕਾਂ ਲਾਉਣੀਆਂ ਨਾਲ ਸਿਖਾ ਲੈ।
ਬੀਬੀਓ ਭੈਣੋ ਉਚੀ ਬੋਲੋ, ਇਹ ਕਹਿਣ ਦੀ ਆਦਤ ਪਾ ਲੈ
ਛੇਤੀ ਜੈ-ਜੈ ਕਾਰ ਹੋ ਜਾਣੀ,ਮੋਮਨਾ ਵਰਗਾ ਭੇਸ ਬਣਾ ਲੈ।
ਸੱਚ ਝੂਠ ਜੋ ਮਰਜ਼ੀ ਬੋਲੀਂ, ਪਰ ਡੇਰਾ ਪੱਕਾ ਇਕ ਬਣਾ ਲੈ,
ਲੀਡਰ ਸ਼ੀਡਰ ਭਰਨਗੇ ਪਾਣੀ, ਚੰਗੀ ਵੋਟ ਬੈਂਕ ਬਣਾ ਲੈ।
ਦੁੱਧ ਪੁੱਤ ਬਸ ਵੰਡੀ ਜਾਈਂ, ਪੁੱਛਾਂ ਦੇਣ ਦਾ ਢੌਂਗ ਰਚਾ ਲੈ,
ਗੁਡੀ ਤੇਰੀ ਚੜ੍ਹ ਜਾਵੇਗੀ,ਬੀਬੀਆਂ ਨੂੰ ਤੂੰ ਮਗਰ ਲਗਾ ਲੈ।
'ਸੇਵਕ' ਵੱਡੀ ਗੱਡੀ ਲੈ ਦੂ, ਬਾਬਿਆਂ ਵਾਲੀ ਟੌਹਰ ਬਣਾ ਲੈ।

ਪ੍ਰਿੰ. ਨਸੀਬ ਸਿੰਘ ਸੇਵਕ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


*ਮੁੱਖ ਸੁਪ੍ਰਸਤ: ਸ. ਮਹਿੰਦਰ ਸਿੰਘ ਗਿੱਲ*

(ਮਾਸਿਕ, ਪੰਜਾਬੀ)

ਸਾਲ:3 ਅਗਸਤ:2012 ਅੰਕ 32




**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com

**ਇੱਕ ਕਾਪੀ 25/-**

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com


ਛਾਪਕ, ਰਮੀਪ ਮਿਤਲ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਗੁਲਾਬ ਪ੍ਰੀਟਿੰਗ ਪ੍ਰੈਸ ਪਲਾਟ ਨੰ:- 55 ਪ੍ਰੈਸ ਸਾਈਟ ਇੰਡ: ਏ: ਫੇਜ 1 ਚੰਡੀਗੜ੍ਹ ਫੋਨ:- 9988078141 ਤੋਂ ਛਪਵਾ ਕੇ #712, ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਮੁੱਖ ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਮਹਾਨ ਕਰਮਯੋਗੀ - ਭਗਤ ਪੂਰਨ ਸਿੰਘ ਜੀ

## ਬਾਨੀ ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ.) ਸ੍ਰੀ ਅੰਮ੍ਰਿਤਸਰ

ਜਸਪਾਲ ਸਿੰਘ ਕੰਵਲ (ਸੰਪਾਦਕ)



ਸਮਾਜ ਸੇਵਾ ਦੇ ਪੁੰਜ, ਬਹੁ-ਪਰਉਪਕਾਰੀ, ਲੋਕ ਕਲਿਆਣ ਹਿਤੈਸ਼ੀ, ਉੱਚ ਕੋਟੀ ਦੇ ਵਿਦਵਾਨ ਲਿਖਾਰੀ, ਵਾਤਾਵਰਣ-ਪ੍ਰੇਮੀ, ਕਈ ਰਾਸ਼ਟਰ ਤੇ ਸੂਬਈ ਸਰਕਾਰ ਪੁਰਸਕਾਰਾਂ ਨਾਲ ਸਨਮਾਨਿੱਤ ਭਗਤ ਪੂਰਨ ਸਿੰਘ ਜੀ ਦਾ ਜਨਮ ਇੱਕ ਹਿੰਦੂ ਪਰਿਵਾਰ ਵਿੱਚ 3 ਜੂਨ 1904 ਈ. ਨੂੰ ਪਿੰਡ ਰਾਜੇਵਾਲ, ਤਹਿਸੀਲ ਸਮਰਾਲਾ ਜ਼ਿਲ੍ਹਾ ਲੁਧਿਆਣਾ ਵਿਖੇ ਪਿਤਾ ਸ੍ਰੀ ਸ਼ਿੱਬੂ ਮੱਲ ਅਤੇ ਮਾਤਾ ਮਹਿਤਾਬ ਕੌਰ ਦੇ ਘਰ ਹੋਇਆ। ਬਚਪਨ ਦਾ ਨਾਂ 'ਰਾਮ ਜੀ ਦਾਸ' ਤੇ ਅੰਮ੍ਰਿਤ ਛੱਕ ਕੇ ਪੂਰਨ ਸਿੰਘ ਬਣੇ। ਕਸਬਾ ਖੰਨਾ ਵਿਖੇ ਦਸਵੀਂ ਜਮਾਤ ਦੀ ਪੜ੍ਹਾਈ ਕੀਤੀ, ਪਰ ਫੇਲ੍ਹ ਹੋ ਗਏ ਅਤੇ ਲਾਹੌਰ ਖਾਲਸਾ ਹਾਈ ਸਕੂਲ ਵਿੱਚ ਦਾਖਲਾ ਲਿਆ ਜਿੱਥੇ ਕਿ ਉਨ੍ਹਾਂ ਦੀ ਮਾਤਾ ਜੀ ਭਾਂਡੇ ਮਾਂਜਣ ਦੀ ਸੇਵਾ ਨਿਭਾਉਂਦੀ ਸੀ। ਗੁ. ਡੇਹਰਾ ਸਾਹਿਬ ਲਾਹੌਰ ਦੇ ਦਰਸ਼ਨ ਉਨ੍ਹਾਂ ਨੂੰ ਕਿਸੇ ਆਦਰਸ਼ਕ ਜੀਵਨ ਲਈ ਪ੍ਰੇਰਨਾ ਸਰੋਤ ਸਨ। ਉਹ ਦੀਨ ਦੁਖੀਆਂ ਦਾ ਮਸੀਹਾ, ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਦੇ ਨਾਂ ਨਾਲ ਲੋਕਾਂ ਦੇ ਦਿਲਾਂ 'ਚ ਵੱਸਦਾ ਹੈ।

ਨੌਜੁਆਨ ਪੂਰਨ ਸਿੰਘ ਜੀ ਨੇ ਗੁ. ਡੇਹਰਾ ਸਾਹਿਬ ਵਿਖੇ ਆਪਣਾ ਜੀਵਨ ਸੇਵਾ ਵਿੱਚ ਲਗਾਉਣ ਲਈ ਬੇਨਤੀ ਕੀਤੀ ਤਾਂ ਪ੍ਰਬੰਧਕਾਂ ਦੇ ਪੁੱਛਣ ਤੇ ਕਿ ਇਹ ਵਿਚਾਰ ਉਨ੍ਹਾਂ ਦੇ ਮਨ ਵਿੱਚ ਕਿਵੇਂ ਉਘੜਿਆ ਤਾਂ ਪੂਰਨ ਸਿੰਘ ਨੇ ਦੱਸਿਆ:-

***"ਮੈਂ ਇੱਕ ਹਿੰਦੂ ਪਰਿਵਾਰ ਵਿੱਚੋਂ ਹਾਂ। ਮੇਰੀ ਮਾਤਾ ਜੀ ਧਾਰਮਿਕ ਬਿਰਤੀ ਰੱਖਦੇ ਹੋਏ ਹਮੇਸ਼ਾਂ ਰਾਹਗੀਰਾਂ ਲੋੜਵੰਦਾਂ ਦੀ ਜਲ-ਪਾਣੀ ਨਾਲ ਸੇਵਾ ਕਰਿਆ ਕਰਦੀ ਹੈ ਅਤੇ ਰੋਜ਼ਾਨਾ 'ਜਪੁ ਜੀ ਸਾਹਿਬ' ਦਾ ਪਾਠ ਨੇਮ ਨਾਲ ਕਰਦੀ ਹੈ। ਜਿਸਤੇ ਮੈਂ ਵੀ ਕਾਲਜ ਦੀ ਪੜ੍ਹਾਈ ਦੀ ਥਾਂ ਆਪਣਾ ਜੀਵਨ ਲੋੜਵੰਦ ਦੁਖੀਆਂ ਦੀ ਮਦਦ ਕਰਨ ਲਈ ਸਮਰਪਣ ਕਰਨਾ ਚਾਹੁੰਦਾ ਹਾਂ।"***

ਇਨ੍ਹਾਂ ਉੱਚ ਵਿਚਾਰਾਂ ਸਦਕਾ ਉਨ੍ਹਾਂ ਨੂੰ ਪ੍ਰਬੰਧਕਾਂ ਵਲੋਂ ਪ੍ਰਵਾਨਗੀ ਮਿਲ ਗਈ। ਬਸ ਫਿਰ ਕੀ ਸੀ - ਪੂਰਨ ਸਿੰਘ ਨੇ ਕਦੀ ਪਿਛੇ ਮੁੜਕੇ ਨਹੀਂ ਦੇਖਿਆ ਉਨ੍ਹਾਂ ਨੇ ਸਮਾਜ ਦੇ ਦੁਰਕਾਰੇ, ਤ੍ਰਿਸਕਾਰੇ, ਅਪੰਗ, ਲੂਲੇ-ਲੰਗੜੇ, ਅਪਾਹਿਜ਼, ਅਨਾਥਾਂ, ਲਾਵਾਰਸਾਂ ਭਾਵੇਂ ਬੱਚੇ ਜਾਂ ਬਜ਼ੁਰਗ ਜਾਂ ਪਾਗਲ ਇਸਤਰੀਆਂ ਦੀ ਸੇਵਾ ਲਈ ਸਮਰਪਿੱਤ ਕੀਤਾ। ਉਹ ਮਰੀਜਾਂ ਦੇ ਮਲ-ਮੂਤਰ ਨਾਲ ਹੋਏ ਗੰਦੇ ਕਪੜੇ ਆਪਣੇ ਹੱਥਾਂ ਨਾਲ ਸਾਫ ਕਰਦੇ ਅਤੇ ਉਨ੍ਹਾਂ ਦੇ ਜ਼ਖ਼ਮਾਂ ਦੀ ਮਰਹਮ-ਪੱਟੀ ਵੀ ਖ਼ੁੱਦ ਕਰਦੇ ਸਨ। ਆਪ ਗੁਰਦੁਆਰਾ ਸਾਹਿਬ ਵਿਖੇ ਜਲ-ਪਾਣੀ, ਲੰਗਰ, ਸਫ਼ਾਈ ਅਤੇ ਬਰਤਨਾਂ ਆਦਿ ਦੀ ਨਿੱਤ-ਪ੍ਰਤੀ ਸੇਵਾ ਤੋਂ ਵਿਹਲੇ ਹੋਕੇ ਮਰੀਜ਼ਾਂ ਦੀ ਦਵਾਈ ਅਤੇ ਖਾਣੇ ਦੇ ਪ੍ਰਬੰਧ ਲਈ ਸੜਕ ਉਤੇ ਤੁਰੇ ਜਾਂਦੇ- ਨਾਲ ਨਾਲ ਹੀ ਕੰਕਰ-ਪੱਥਰ, ਕਿਲਾਂ-ਕਾਂਟੇ, ਸ਼ੀਸ਼ੇ ਦੇ ਟੁਕੜੇ, ਚੁੱਗਕੇ ਲਾਂਭੇ ਕਰਦੇ ਰਹਿੰਦੇ ਤਾਂ ਕਿ ਰਾਹੀਆਂ ਨੂੰ ਕਿਸੇ ਕਿਸਮ ਦੀ ਤਕਲੀਫ ਨਾ ਉਠਾਉਣੀ ਪਵੇ। ਉਹ ਆਪਣੀ ਪਿੱਠ ਉਤੇ ਪਿਆਰਾ ਸਿੰਘ (ਪਿੰਗਲਾ ਤੇ ਗੂੰਗਾ) ਨੂੰ ਚੁੱਕ ਕੇ ਮੀਲਾਂ ਵਧੀ ਤੁਰੇ ਰਹਿੰਦੇ।

ਇਹ ਗੱਲ ਸੰਨ 1934 ਦੀ ਹੈ- ਜਦੋਂ ਗੁਰਦੁਆਰਾ ਡੇਹਰਾ ਸਾਹਿਬ ਵਿਖੇ ਕੋਈ ਨਿਰਦਈ ਦਿਲ ਚਾਰ ਕੁ ਸਾਲ ਦਾ ਪਿੰਗਲਾ ਤੇ ਗੂੰਗਾ ਬੱਚਾ ਛੱਡ ਗਿਆ ਅਤੇ ਭਗਤ ਜੀ ਨੂੰ ਉਸ ਲਵਾਰਸ ਦੀ ਮਦਦ ਲਈ ਨਿਯੁਕਤ ਕਰ ਦਿੱਤਾ। ਲਾਚਾਰ ਪਿਆਰਾ ਸਿੰਘ ਨੂੰ ਉਹ ਗੱਲ ਦਾ ਹਾਰ ਬਣਾਕੇ 14 ਸਾਲ ਵੱਖ-ਵੱਖ ਥਾਵਾਂ

'ਤੇ ਆਪਣੇ ਮੋਢਿਆਂ ਉਤੇ ਚੁੱਕੀਂ ਫਿਰਦੇ ਰਹੇ। ਉਹ ਇਸ ਨੂੰ ਇਕੱਲੇ ਨਹੀਂ ਛੱਡ ਸਕਦੇ ਸਨ ਕਿਉਂਕਿ ਉਸ ਨੂੰ ਸੰਭਾਲਣ ਵਾਲਾ ਕੋਈ ਹੋਰ ਨਹੀਂ ਸੀ। ਦਰਅਸਲ ਪਿੰਗਲਵਾੜੇ ਦਾ ਮੁਢ ਉਦੋਂ ਹੀ ਬੱਝ ਗਿਆ ਸੀ ਹਾਲਾਂ ਕਿ ਪਿੰਗਲਵਾੜਾ ਸੰਸਥਾ ਦੀ ਸਥਾਪਨਾ 1947 ਵਿੱਚ ਹੋਈ ਜਦੋਂ ਦੇਸ਼ ਦੀ ਵੰਡ ਪਿੱਛੋਂ ਭਗਤ ਜੀ ਨੇ ਲਾਹੌਰ ਤੋਂ ਆਪਣੇ ਨਾਲ ਆਏ ਮਰੀਜ਼ਾਂ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਸ਼ਰਨਾਰਥੀ ਕੈਂਪ ਦੇ ਮਰੀਜ਼ਾਂ ਦੀ ਸੇਵਾ ਤਨ-ਮਨ ਨਾਲ ਸ਼ੁਰੂ ਕੀਤੀ। ਜੇਕਰ ਕੋਈ ਗਰੀਬ ਬੱਚਾ ਮਿਲ ਜਾਂਦਾ ਤਾਂ ਉਹਦੀ ਫੀਸ ਤੇ ਕਿਤਾਬਾਂ ਦਾ ਪ੍ਰਬੰਧ ਕਰਦੇ। ਜੇਕਰ ਕੋਈ ਮਰੀਜ਼ ਸੜਕ ਕਿਨਾਰੇ ਪਿਆ ਮਿਲ ਜਾਂਦਾ ਤਾਂ ਉਸਨੂੰ ਹਸਪਤਾਲ ਪਹੁੰਚਾਂਦੇ ਤੇ ਦਵਾਈ-ਦਾਰੂ ਦਾ ਪ੍ਰਬੰਧ ਕਰਦੇ।

"ਅਪਨੇ ਸੇਵਕ ਕੀ ਆਪੈ ਰਾਖੈ ਆਪੇ ਸੇਵ ਕਰਾਵੈ"

ਅਨੁਸਾਰ ਉਹ ਜੋ ਵੀ ਸੇਵਾ ਦੇ ਕੰਮ ਨੂੰ ਹੱਥ ਪਾਉਂਦੇ ਤੇ ਸਰਬ ਕਲਾ ਸਮਰੱਥ ਠਾਕੁਰ ਨੂੰ ਸਦਾ ਸੰਗ ਸਮਝਦੇ ਅਤੇ ਸਫਲਤਾ ਦੀ ਸੀੜ੍ਹੀ ਤੇ ਚੜ੍ਹਦੇ ਗਏ।

ਭਗਤ ਜੀ ਕਹਿੰਦੇ ਸਨ "ਜਤ-ਸਤ, ਭਗਤੀ, ਦ੍ਰਿੜ ਵਿਸ਼ਵਾਸ਼, ਨਿਸ਼ਕਾਮ ਸੇਵਾ, ਵਾਤਾਵਰਣ ਦੀ ਸੰਭਾਲ ਅਤੇ ਧਰਮ ਪ੍ਰਚਾਰ ਵਾਲੇ ਕਿਤਾਬਾਂ ਤੇ ਇਸ਼ਤਿਹਾਰਾਂ ਨੂੰ ਮੁਫ਼ਤ ਵੰਡਣਾ ਮੇਰੇ ਹਿਰਦੇ ਦਾ ਸਭ ਤੋਂ ਵੱਡਾ ਚਾਉ ਹੈ।" ਭਗਤ ਜੀ ਪਿੰਗਲਵਾੜੇ ਦੇ ਬਾਨੀ ਹੋਣ ਤੋਂ ਇਲਾਵਾ ਉੱਚ ਕੋਟੀ ਦੇ ਵਿਦਵਾਨ ਵੀ ਸਨ। ਅਤਿ ਸੂਖਮ ਵਿਚਾਰਾਂ ਦਾ ਦੂਜਾ ਵੱਡਾ ਕਾਰਜ ਸੀ। ਭਗਤ ਜੀ ਆਪਣੇ ਜੀਵਨ ਦੀਆਂ ਘਟਨਾਵਾਂ ਲਿਖਣ ਦਾ ਮਕਸਦ ਲਿਖਦੇ ਹੋਇਆਂ ਦੱਸਦੇ ਹਨ- "ਜੇ ਮੈਂ ਜੀਵਨ ਦਾ ਲੰਮਾ ਚੌੜਾ ਇਤਿਹਾਸ ਨਾ ਲਿਖ ਸਕਿਆ ਤਾਂ ਮੈਂ ਆਪਣੀ ਮਾਂ ਤੇ ਸਿੱਖ- ਗੁਰਦੁਆਰਿਆਂ ਨਾਲ ਭਾਰੀ ਬੇਇਨਸਾਫੀ ਕਰ ਰਿਹਾ ਹੋਵਾਂਗਾ। ਮੇਰੀ ਮਾਂ ਨੇ ਮੇਰੇ ਬਚਪਨ ਸਮੇਂ ਮੇਰੇ ਮਨ ਵਿੱਚ ਪਰਉਪਕਾਰ ਦੇ ਪ੍ਰਬਲ ਸੰਸਕਾਰ ਪਾਏ ਸਨ। ਇਸ ਲਈ ਮੈਂ ਦੇਸ਼ ਅਤੇ ਦੁਨੀਆਂ ਲਈ ਵੱਡੇ ਵੱਡੇ ਅਦੁੱਤੀ ਕੰਮ ਕਰ ਸਕਿਆ ਹਾਂ। ਜੇ ਮੈਂ ਆਪਣਾ ਜੀਵਨ ਸਿੱਖ ਗੁਰਦੁਆਰਿਆਂ ਦੀ ਛੱਤਰ-ਛਾਇਆ ਹੇਠ ਬਿਤਾਇਆ ਨਾ ਹੁੰਦਾ ਤੇ ਮੇਰੇ ਜੀਵਨ ਦਾ ਵਿਕਾਸ ਨਾ ਹੁੰਦਾ ਅਤੇ ਨਾ ਦੇਸ਼ ਦੀ ਸਿਰਕੱਢ ਸੰਸਥਾ, ਪਿੰਗਲਵਾੜੇ ਦੇ ਰੂਪ ਵਿੱਚ ਵਿਕਸਤ ਹੁੰਦੀ। ਭਗਤ ਜੀ ਤਰੱਕੀ ਦੇ ਰਾਹ ਵਿੱਚ ਚਾਰ ਔਕੜਾਂ- ਗਰੀਬੀ, ਬੀਮਾਰੀ, ਅਨਪੜ੍ਹਤਾ ਅਤੇ ਬੇਕਾਰੀ- ਨੂੰ ਗਿਣਦੇ ਸਨ।" ਸੰਸਥਾਂ ਇਨ੍ਹਾਂ ਔਕੜਾਂ ਨੂੰ ਦੂਰ ਕਰਨ ਦੀਆਂ ਕੋਸ਼ਿਸ਼ਾਂ 'ਚ ਯਤਨਸ਼ੀਲ ਹੈ।

ਦੇਸ਼ ਵਿੱਚ ਅਣਗਿਣਤ ਸੰਸਥਾਵਾਂ ਤੇ ਐਨ.ਜੀਓਜ਼ ਇਨ੍ਹਾਂ ਮਨੋਰਥਾਂ ਦੀ ਪੂਰਤੀ ਲਈ ਖੁਲ੍ਹੀਆਂ ਹੋਈਆਂ ਹਨ ਪਰੰਤੂ ਜਿਸ ਸੁਚੱਜੇ ਤੇ ਸੁਚਾਰੂ ਰੂਪ ਨਾਲ ਇਹ ਪਿੰਗਲਵਾੜਾ ਸੰਸਥਾ ਚਲ ਰਹੀ ਹੈ ਇਸਦਾ ਕੋਈ ਸਾਨੀ ਨਹੀਂ ਜਿਸਦਾ ਬਹੁਤ ਸਾਰਾ ਸਿਹਰਾ ਇਸ ਸਮੇਂ ਦਾ ਸੁਯੋਗ ਉਤਰਾਧਿਕਾਰੀ ਡਾ. ਇੰਦਰਜੀਤ ਦੇ ਸਿਰ ਬੱਝਦਾ ਹੈ।

ਪਿੰਗਲਵਾੜੇ ਦੀ ਵਿਸ਼ਾਲ ਇਮਾਰਤ ਖਰੀਦਣ ਲਈ ਭਗਤ ਜੀ ਦੇ ਵਿਸ਼ੇਸ਼ ਯਤਨਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 50,000 ਰੁਪਏ ਦੀ ਪੂੰਜੀ ਦੇ ਕੇ ਭਲੇ ਵਕਤਾਂ ਵਿੱਚ ਬਹੁ-ਪਰਉਪਕਾਰੀ ਫੈਸਲਾ ਕੀਤਾ। ਉਨ੍ਹਾਂ ਦੇ ਅਣਥੱਕ ਸੇਵਾ ਕਾਰਜਾਂ ਨੂੰ ਮੁੱਖ ਰੱਖ ਕੇ, ਪੰਥ ਨੇ ਆਪ ਨੂੰ 'ਭਗਤ' ਦੀ ਉਪਾਧੀ ਦਿੱਤੀ।

ਭਗਤ ਪੂਰਨ ਸਿੰਘ ਜੀ ਮਾਨਵਤਾ ਦੀ ਸੇਵਾ ਕਰਦੇ ਹੋਏ 5 ਅਗਸਤ 1992 ਨੂੰ ਗੁਰੂ ਚਰਨਾਂ 'ਚ ਜਾ ਬਿਰਾਜੇ। ਆਪਣੀ ਜੀਵਨ ਯਾਤਰਾ ਦੌਰਾਨ ਉਨ੍ਹਾਂ 'ਪਦਮ ਸ੍ਰੀ' ਹਾਰਮਨੀ ਅਵਾਰਡ, ਲੋਕ ਰਤਨ ਅਵਾਰਡ, ਭਾਈ ਘਨੱਈਆ ਅਵਾਰਡ ਅਤੇ ਸਰਬਤ ਦਾ ਭਲਾ ਅਵਾਰਡ (ਮਰਨ ਉਪਰੰਤ) ਨਾਲ ਸਨਮਾਨਿੱਤ ਕੀਤਾ ਗਿਆ। ਇਸ ਤੋਂ ਇਲਾਵਾ ਕਈ ਹੋਰ ਧਾਰਮਿਕ ਤੇ ਸਮਾਜਿਕ ਸੰਸਥਾਵਾਂ ਨੇ ਉਨ੍ਹਾਂ ਨੂੰ ਮਾਨਵਤਾ ਦੇ ਪ੍ਰਤੀ ਕੀਤੀਆਂ ਸੇਵਾਵਾਂ ਬਦਲੇ ਅਨੇਕਾਂ ਪ੍ਰਸੰਸਾ-ਪੱਤਰ ਤੇ ਮਾਣ ਸਨਮਾਨ ਪ੍ਰਦਾਨ ਕੀਤੇ।

ਮੁੱਖ ਦਫਤਰ ਅੰਮ੍ਰਿਤਸਰ ਤੋਂ ਇਲਾਵਾ ਪਿੰਗਲਵਾੜੇ ਦੀਆਂ ਹੋਰ ਛੇ ਸ਼ਾਖਾਵਾਂ:- ਪੰਡੋਰੀ ਵੜੈਚ, ਮਾਨਾਂਵਾਲਾ, ਗੋਇੰਦਵਾਲ, ਸੰਗਰੂਰ, ਜਲੰਧਰ, ਚੰਡੀਗੜ੍ਹ ਅਤੇ ਲੁਧਿਆਣਾ ਵਿਖੇ ਸਥਾਪਤ ਕੀਤੀਆਂ ਗਈਆਂ ਹਨ। ਇਨ੍ਹਾਂ ਸ਼ਾਖਾਵਾਂ ਵਿੱਚ ਮੈਡੀਕਲ ਲੈਬਾਰਟਰੀ, ਡਿਸਪੈਂਸਰੀ, ਫਿਜ਼ਿਓਥਿਰੈਪੀ ਕੇਂਦਰ, ਮਸਨੂੰਈ ਕੇਂਦਰ, ਡੈਂਟਲ ਕਲੀਨਿਕ, ਆਪਰੇਸ਼ਨ ਥਿਏਟਰਾਂ, ਅਲਟਰਾ ਸਾਊਂਡ ਸੈਂਟਰ, ਆਈ ਟੈਸਟ ਸੈਂਟਰ, ਐਂਬੂਲੈਂਸਾਂ, ਗਊਸ਼ਾਲਾ, ਵਿਦਿਅਕ ਅਦਾਰੇ ਤੇ ਸਪੈਸ਼ਲ ਸਕੂਲ ਆਦਿ ਚੱਲ ਰਹੇ ਹਨ। ਪਿੰਗਲਵਾੜਾ 1550 ਤੋਂ ਵੱਧ ਮਰੀਜ਼ਾਂ ਦੀ ਦੇਖਭਾਲ

ਬਾਕੀ ਸਫਾ 43 'ਤੇ

# ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ

*ਤੀਜੀ ਕਿਸ਼ਤ*

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ



*ਦੋਹਿਰਾ:-*

*ਉਭੈ ਪਾਸ ਰੱਜੂ ਅਹੇ ਪ੍ਰਤਿ ਵਾਦੀ ਗਲ ਮਾਹਿ॥*
*ਜਾਂਤੇ ਦੋਨ ਪ੍ਰਕਾਰ ਤੇ ਵੇਦ ਸਿੱਧ ਹੁਇ ਨਾਹਿ॥23॥*

*ਭਾਵ:-*

ਇਸ ਦਾ ਭਾਵ ਇਹ ਹੈ ਕਿ ਉਭੈ ਪਾਸ ਰਜੂ ਨਯਾਇ ਦੀ ਤਰ੍ਹਾਂ ਸੁਆਮੀ ਜੀ ਨੂੰ ਹੁਨ ਦੋਨੋਂ ਤਰ੍ਹਾਂ ਕਠਨ ਹੈ, ਕਿਉਂਕਿ ਜੇ ਈਸ਼ਵਰ ਨੂੰ ਸ਼ਰੀਰੀ ਮੰਨਨਗੇ ਤਦ ਓਹ ਅਨਿੱਤ ਹੋ ਜਾਏਗਾ ਅਤੇ ਜੇ ਅਸ਼ਰੀਰੀ ਆਖਨਗੇ ਤਦ ਸੰਸਕ੍ਰਿਤ ਦੇ ਅੱਖਯਰ ਉਚਾਰਨ ਦੇ ਸਥਾਨਾਂ ਦਾ ਅਭਾਵ ਹੋਨ ਤੇ ਵੇਦਾਂ ਦਾ ਅਭਾਵ ਹੋ ਜਾਏਗਾ, ਇਸ ਵਾਸਤੇ ਮੈਂ ਜਾਨਦਾ ਹਾਂ ਕਿ ਵੇਦ ਮਨੁੱਖ ਰਚਤ ਹਨ, ਜਿਸ ਵਿੱਚ ਕੋਈ ਦੋਸ਼ ਨਹੀਂ ਆਉਂਦਾ ਕਿਉਂਕਿ ਆਦਮੀ ਹੀ ਪੁਸਤਕ ਬਨਾਉਂਦੇ ਹਨ, ਤਾਂਤੇ ਇਹ ਵੀ ਆਦਮੀਆਂ ਨੇ ਹੀ ਬਨਾਏ ਹਨ, ਸੋ ਇਸ ਪ੍ਰਸ਼ਨ ਦਾ ਉੱਤਰ ਸੁਆਮੀ ਜੀ ਵਿਚਾਰ ਕੇ ਦੇਣ॥

*ਦੋਹਿਰਾ:-*

*ਸੁਨਕੇ ਸਾਰਾ ਸਾਧ ਨੇ ਚੱਕਰ ਦਿੱਤਾ ਹੋਰ।*
*ਚੋਰਾਂ ਉਪਰ ਪਾਉਂਦਾ ਦੇਖੋ ਕੈਸੇ ਮੋਰ॥24॥*
*ਮੇਰੇ ਸਾਰੇ ਕਥਨ ਨੂੰ ਛਬਿਆ ਐਸੇ ਢੰਗ।*
*ਸੁਨਨੇ ਵਾਲੇ ਹੋਂਨਗੇ ਇਸ ਪਰ ਡਾਢੇ ਦੰਗ॥25॥*

*ਭਾਵ:-*

ਮੇਰੇ ਇਸ ਕਥਨ ਨੂੰ ਸੁਣਕੇ ਸੁਆਮੀ ਜੀ ਨੇ ਇਕ ਅਜੇਹਾ ਚੱਕਰ ਦਿਤਾ ਜੋ ਆਮ ਲੋਗ ਉਸ ਨੂੰ ਨਹੀਂ ਸਮਝ ਸਕਦੇ ਸੇ ਜਿਸ ਤੇ ਸੁਨਨੇ ਵਾਲਯਾ ਨੂੰ ਇਹ ਪਤਾ ਨਾ ਲੱਗਯਾ ਕਿ ਇਸ ਦਾ ਪ੍ਰਸ਼ਨ ਕਿਆ ਹੈ ਅਤੇ ਸਾਧੂ ਜੀ ਉੱਤਰ ਕਿਸ ਦਾ ਦੇ ਰਹੇ ਹਨ ਕਿੰਤੂ ਉਹ ਇਹ ਸਾ ਜੋ ਉਨ੍ਹਾਂ ਨੇ ਮੇਰੇ ਸਾਰੇ ਪ੍ਰਸੰਗ ਨੂੰ ਛੱਡ ਕੇ ਕੇਵਲ ਇਕ ਬਾਤ ਨੂੰ ਪਕੜ ਲੀਤਾ ਅਰ ਓਸੇ ਦਾ ਖੰਡਨ ਕਰਨ ਲਗ ਗਏ, ਅਰ ਇਸ ਤਰ੍ਹਾਂ ਬੋਲੇ ਜਿਸ ਤਰ੍ਹਾਂ ਹੁਨ ਮੁਢੋਂ ਆਪਨੇ ਮਤ ਦਾ ਮੰਡਨ ਕਰਦੇ ਹਨ, ਯਥਾ:-

*ਉੱਤਰ:-* ਦੇਖੋ ਇਹ ਆਖਦਾ ਹੈ ਕਿ ਚਾਰ ਪਰਕਾਰ ਦੀ ਬਾਣੀ ਵਿਚੋਂ ਪਰਾ, ਪਸੰਤੀ ਅਤੇ ਮੱਧਮਾਂ ਨੂੰ ਤਾਂ ਕੋਈ ਨਹੀਂ ਜਾਣਦਾ ਕਿੰਤੂ ਕੇਵਲ ਬੈਖਰੀ ਨੂੰ ਹੀ ਜਾਨ ਸਕੀਦਾ ਹੈ, ਪਰੰਤੂ ਮੈਂ ਇਸਤੇ ਪੁੱਛਦਾ ਹਾਂ ਕਿ ਜੇ ਤੇਰੇ ਕਥਨਾਨੁਸਾਰ ਇਨ੍ਹਾਂ ਤਿੰਨਾਂ ਬਾਣੀਆਂ ਨੂੰ ਕੋਈ ਨਹੀਂ ਜਾਨਦਾ ਤਾਂ ਤੂੰ ਕਿਸ ਤਰ੍ਹਾਂ ਜਾਣਦਾ ਹੈ, ਅਰ ਜੇ ਇਹ ਕਹੇ ਕਿ ਮੈਂ ਭੀ ਨਹੀਂ ਜਾਨਦਾ, ਤਾਂ "ਵੱਦਤੋ ਬਿਯਾਘਾਤ" ਅਰਥਾਤ "ਮਨ ਮੁਖ ਜੀਭਾ ਨਾਸਤੀ" ਦੀ ਤਰ੍ਹਾਂ ਇਸਦਾ ਕਥਨ ਠੀਕ ਨਹੀਂ ਹੈ ਕਿਉਂਕਿ ਜੇ ਕੋਈ ਕਹੇ ਕਿ ਮੇਰੇ ਮੁਖ ਵਿੱਚ ਜੀਭ ਨਹੀਂ ਤਦ ਉਸ ਪਰ ਏਹੋ ਪ੍ਰਸ਼ਨ ਹੁੰਦਾ ਹੈ ਕਿ ਜੇ ਤੇਰੇ ਮੂੰਹ ਵਿੱਚ ਨਹੀਂ ਤਾਂ ਤੂੰ ਕਿਸ ਨਾਲ ਬੋਲਦਾ ਹੈ? ਤਾਂਤੇ ਜੇ ਇਹ ਚਾਰੇ ਬਾਣੀਆਂ ਨੂੰ ਨਹੀਂ ਜਾਨਦਾ ਤਾਂ ਦਸਦਾ ਹੈ ਕਯੋਂ ਹੈ ਅਰ ਜੇ ਜਾਣਦਾ ਹੈ ਤਾਂ ਸਾਬਤ ਹੋਇਆ ਜੋ ਸਾਰੇ ਲੋਗ ਜਾਣਦੇ ਹਨ, ਹੁਣ ਵਿਚਾਰੋ ਕਿ ਜੇ ਇਹ ਜਾਣਦਾ ਹੈ ਤਾਂ ਹੋਰ ਲੋਗ ਕਿਉਂ ਨਹੀਂ ਜਾਣਦੇ ਅਰ ਜੇ ਇਹ ਕਹੇ ਕਿ ਮੈਂ ਭੀ ਨਹੀਂ ਜਾਨਦਾ ਤਾਂ ਫਿਰ ਕਥਨ ਕਿਉਂ ਕਰਦਾ ਹੈ ਇਸ ਵਾਸਤੇ ਇਸਦਾ ਇਹ ਕਥਨ ਇਸ ਪਰਕਾਰ ਹੈ ਜਿਸ ਤਰ੍ਹਾਂ ਕੋਈ ਕਹੇ ਕਿ ਇਸ ਕੋਠੀ ਵਿੱਚ ਸੱਪ ਹੈ ਪਰ ਉਸਨੂੰ ਕੋਈ ਨਹੀਂ ਜਾਨਦਾ, ਐਸਾ ਆਖਨ ਵਾਲੇ ਪਰ ਇਹ ਪ੍ਰਸ਼ਨ ਹੋ ਸਕਦਾ ਹੈ ਕਿ ਜੇ ਉਸ ਸੱਪ ਨੂੰ ਕੋਈ ਨਹੀਂ ਜਾਨ ਸਕਦਾ ਤਾਂ ਤੂੰ ਕਿਸ ਤਰ੍ਹਾਂ ਜਾਨਦਾ ਹੈ? ਜਿਸ ਪਰਕਾਰ ਕੋਠੀ ਵਿੱਚ ਸੱਪ ਦੱਸਕੇ ਆਖਨ ਵਾਲੇ ਦਾ "ਕੋਈ ਨਹੀਂ ਜਾਨਦਾ" ਕਥਨ ਕਰਨਾ ਝੂਠਾ ਹੈ ਏਸੇ ਪਰਕਾਰ ਇਸ ਦਾ ਭੀ ਚਾਰ ਪਰਕਾਰ ਦੀ ਬਾਣੀ ਦੱਸਕੇ ਫਿਰ ਆਖਨਾ ਕਿ "ਕੋਈ ਨਹੀਂ ਜਾਣਦਾ" ਕਥਨ ਝੂਠਾ ਹੈ, ਅਰ ਸਿੱਧ ਹੋਇਆ ਕਿ ਜਿਸ ਤਰ੍ਹਾਂ ਇਹ ਜਾਨਦਾ ਹੈ ਓਸੇ ਤਰ੍ਹਾਂ ਸਭ ਹੋਰ ਲੋਗ ਭੀ ਜਾਣਦੇ ਹਨ॥

*ਪ੍ਰਸ਼ਨ:-*

*ਦੋਹਿਰਾ:-*

*ਮਾਰੀ ਏਹ ਉਖੇੜ ਸੀ ਚੁੱਕ ਸਾਧ ਨੇ ਮੀਤ।*
*ਪਰ ਇਹ ਗਯਾਨੀ ਜਨਾਂ ਵਿੱਚ ਜਾਪੇ ਮਹਾਂ ਅਨੀਤ॥26॥*
*ਜਿਸ ਨੂੰ ਸੁਨਕੇ ਮੈਂ ਕਰਿਆ ਓਹੋ ਉਨ ਸੇ ਹੱਥ।*

*ਰੋਕਿਆ ਨਾਲ ਦਲੀਲ ਦੇ ਵੱਡਾ ਯੁਵਤੀ ਗੱਬ॥27॥*

*ਭਾਵ:-*

ਜਦ ਸਾਧੂ ਜੀ ਅਪਨਾ ਸਾਰਾ ਉੱਤ੍ਰ ਦੇ ਚੁਕੇ ਤਦ ਮੈਂ ਭੀ ਉਨ੍ਹਾਂ ਨਾਲ ਏਹੋ ਹੱਥ ਕੀਤਾ ਜੋ ਉਨ੍ਹਾਂ ਨੇ ਮੇਰੇ ਨਾਲ ਕੀਤਾ ਸੀ, ਜਿਸ ਪਰ ਮੈਂ ਇਹ ਆਖਯਾ ਕਿ ਸੁਆਮੀ ਜੀ ਨੇ "ਵਦਤੋ ਬਯਾਘਾਤ੍" ਦੋਖ ਨਾਲ ਇਹ ਸਾਬਤ ਕਰ ਦਿੱਤਾ ਹੈ ਕਿ ਪਰਾ ਆਦਿਕ ਬਾਣੀਆਂ ਨੂੰ ਸਭ ਪ੍ਰਾਣੀ ਜਾਣਦੇ ਹਨ, ਇਸ ਵਾਸਤੇ ਹੁਣ ਮੈਂ ਸੁਆਮੀ ਜੀ ਤੇ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਚਾਰ ਅੱਖਯਰ ਬੋਲਣਾ ਚਾਹੁੰਦਾ ਹਾਂ, ਅਰ ਉਹ ਪਰਾ ਨਹੀਂ ਰਹੇ ਤੇ ਇਸੇ ਤਰ੍ਹਾਂ ਪਸੰਤੀ ਭੀ ਨਹੀਂ ਹਨ, ਕਿੰਤੂ ਉਹ ਮਧਮਾਂ ਬਾਣੀ ਰੂਪ ਹੋ ਕੇ ਮੇਰੇ ਕੰਠ ਵਿਚ ਠੈਹਰੇ ਹੋਏ ਹਨ ਜੋ ਅਜੇ ਬੈਖਰੀ ਨਹੀਂ ਹੋਏ, ਪਰੰਤੂ ਆਪ ਦੇ ਕਥਨ ਅਨੁਸਾਰ ਚਾਰੇ ਬਾਣੀਆਂ ਨੂੰ ਸਭ ਕੋਈ ਜਾਨਦਾ ਹੈ ਪਰ ਮੈਂ ਪਹਿਲੀਆਂ ਤਿੰਨਾਂ ਨੂੰ ਛੱਡ ਕੇ ਕੇਵਲ ਮੱਧਮਾਂ ਵਾਸਤੇ ਹੀ ਸੁਆਮੀ ਜੀ ਤੇ ਪੁੱਛਦਾ ਹਾਂ ਕਿ ਓਹ ਕਿਆ ਬਾਤ ਹੈ ਜੋ ਮੈਂ ਆਖਨਾ ਚਾਹੁੰਦਾ ਹਾਂ॥

*ਦੋਹਿਰਾ:-*

*ਪਰ ਹੁਣ ਐਥੇ ਠਹਰੀਏ ਕਰਾਂ ਨਬੇੜਾ ਇੱਕ।*
*ਸਭ ਲੋਗਾਂ ਤੇ ਪੁਛ ਸਾਂ ਸਮਝਨ ਕਿੱਥੋਂ ਤਿੱਕ॥28॥*

*ਭਾਵ:-*

ਫਿਰ ਇਸ ਦੇ ਨਾਲ ਮੈਂ ਇਹ ਆਖਯਾ ਕਿ ਸੁਆਮੀ ਜੀ ਦੀ ਪ੍ਰਤੱਗਯਾ ਇਹ ਹੈ ਕਿ ਜੋ ਚਾਰੇ ਬਾਣੀਆਂ ਨੂੰ ਸਾਰੇ ਲੋਕ ਜਾਨਦੇ ਹਨ, ਇਸ ਵਾਸਤੇ ਮੈਂ ਪਹਿਲਾਂ ਇਨ੍ਹਾਂ ਲੋਕਾਂ ਤੇ ਪੁੱਛਨਾ ਚਾਹੁੰਦਾ ਹਾਂ ਕਿ ਇਹ ਆਪ ਦੇ ਕਥਨਾਂਨੁਸਾਰ ਕਿਥੋਂ ਤੱਕ ਜਾਨਦੇ ਹਨ, ਇਤਨਾ ਆਖ ਕੇ ਮੈਂ ਅਪਨੇ ਖੱਬੇ ਪਾਸੇ ਦੇ ਲੋਕਾਂ ਵੱਲ ਮੂੰਹ ਕਰਕੇ ਕਿਹਾ ਕਿ ਭਾਈ ਦੱਸੋ ਖਾਂ ਜੋ ਮੈਂ ਕਯਾ ਆਖਣਾ ਹੈ, ਜਿਸ ਪਰ ਉਨ੍ਹਾਂ ਵਿਚੋਂ ਇਕ ਦੋ ਨੇ ਆਖਯਾ ਕਿ ਸਾਨੂੰ ਕੀ ਖਬਰ ਹੈ ਜੋ ਤੁਸੀਂ ਕਯਾ ਆਖੋਗੇ?

ਇਸ ਤੇ ਮਗਰੋਂ ਫਿਰ ਸੱਜੇ ਪਾਸੇ ਵਲ ਦੇ ਲੋਕਾਂ ਤੇ ਪੁੱਛਿਆ ਜਿਨ੍ਹਾਂ ਨੇ ਉਨ੍ਹਾਂ ਵਾਂਗ ਹੀ ਇਨਕਾਰ ਦਿਤਾ। ਇਹਨਾਂ ਤੇ ਮਗਰੋਂ ਸਾਹਮਣੇ ਵਾਲੇ ਆਦਮੀਆਂ ਤੇ ਇਹੋ ਸਵਾਲ ਪੁਛਿਆ ਜਿਸ ਪਰ ਸਭ ਲੋਗ ਹੱਸ ਪਏ ਅਰ ਆਖਨ ਲੱਗੇ ਕਿ ਸਾਨੂੰ ਕਿਆ ਖਬਰ ਹੈ ਜੋ ਤੁਸੀਂ ਕਿਆ ਪੁੱਛਨਾ ਚਾਹੁੰਦੇ ਹੋ, ਇਸਦਾ ਉਤ੍ਰ ਮੈਂ ਉਨ੍ਹਾਂ ਨੂੰ ਇਹ ਦਿੱਤਾ ਕਿ ਭਾਈਓ ਸੁਆਮੀ ਜੀ ਐਖਦੇ ਹਨ ਕਿ ਚਾਰ ਬਾਣੀਆਂ ਨੂੰ ਸਭ ਕੋਈ ਜਾਨਦਾ ਹੈ ਪਰ ਖੱਬੇ ਪਾਸੇ ਦੇ ਆਦਮੀਆਂ ਨੇ ਇਸ ਬਾਤੋਂ ਪੁਛਨ ਤੇ ਜਵਾਬ ਦਿੱਤਾ ਹੈ ਅਰ ਫਿਰ ਸੱਜੇ ਪਾਸੇ ਦੇ ਭੀ ਤਿੰਨਾਂ ਬਾਣੀਆਂ ਦੇ ਗਯਾਨ ਤੇ ਅਗਯਾਨ ਹਨ ਪਰੰਤੂ ਤੁਸੀਂ ਤਾਂ ਸੁਆਮੀ ਜੀ ਦੇ ਕਥਨ ਨੂੰ ਸੱਚਾ ਕਰੋ ਅਰ ਦੱਸੋ ਜੋ ਮੈਂ ਕਯਾ ਬੋਲਨਾ ਹੈ। ਇਸ ਕਥਨ ਨੂੰ ਸੁਨਕੇ ਸਭਨਾਂ ਨੇ ਕੰਨਾਂ ਪਰ ਹੱਥ ਧਰ ਲਏ ਅਰ ਕੋਈ ਨ ਬੋਲਯਾ ਅਤੇ ਹੱਸਨ ਲੱਗ ਗਏ॥

ਜਦ ਸਾਰੇ ਦੇ ਸਾਰੇ ਇਨਕਾਰੀ ਪਾਏ ਤਦ ਮੈਂ ਸੁਆਮੀ ਜੀ ਨੂੰ ਆਖਯਾ ਕਿ ਆਪ ਦਾ ਕਥਨ ਜੋ ਇਹ ਹੈ ਕਿ ਸਾਰੇ ਲੋਗ ਸਭਨਾ ਬਾਣੀਆਂ ਨੂੰ ਜਾਣਦੇ ਹਨ ਸੋ ਸੱਚਾ ਨਹੀਂ ਹੈ ਕਿਉਂਕਿ ਮੇਰੇ ਪੁਛਨੇ ਪਰ ਕੋਈ ਭੀ ਨਹੀਂ ਦਸਦਾ ਜਿਸਤੇ ਸੁਆਮੀ ਜੀ ਦਾ ਕਥਨ ਬਿਲਕੁਲ ਝੂਠਾ ਹੈ ਅਰ ਮੇਰਾ ਖਯਾਲ ਸੱਚਾ ਹੈ॥

*ਦੋਹਿਰਾ:-*

*ਪਰ ਮੈਂ ਸ਼ਾਇਦ ਭੁੱਲਯਾ ਇਸ ਆਖਨ ਵਿਚ ਕੁਝ॥*
*ਸ਼ਾਇਦ ਸੁਆਮੀ ਲੈਨਗੇ ਮੇਰੇ ਦਿਲ ਦੀ ਬੁੱਝ॥29॥*
*ਨਹੀਂ ਗਯਾਤੇ ਵੇਦ ਦੇ ਇਹ ਸਭ ਲੋਗ ਅਜਾਨ॥*
*ਜਿਸਤੇ ਮੇਰੀ ਬਾਤ ਦਾ ਨਹੀਂ ਇਨ੍ਹਾਂ ਨੂੰ ਗਿਆਨ॥30॥*
*ਪਰ ਸੁਆਮੀ ਜੀ ਵੇਦ ਦੇ ਹਨ ਵੇਤੇ ਸਰਬੱਗ॥*
*ਜਿਸਤੇ ਮੇਰੀ ਬਾਤ ਨੂੰ ਆਖਨ ਖੋਲ੍ਹ ਅਲੱਗ॥31॥*

*ਭਾਵ:-*

ਮਾਲੂਮ ਹੁੰਦਾ ਹੈ ਕਿ ਮੈਂ ਇਸ ਜਗ੍ਹ ਭੁੱਲ ਕਰਦਾ ਹਾਂ ਕਿਉਂਕਿ ਜਿਨ੍ਹਾਂ ਅਨਪੜ੍ਹ ਲੋਗਾਂ ਤੇ ਪੁੱਛਦਾ ਹਾਂ ਸੋ ਵੇਦ ਨਹੀਂ ਜਾਣਦੇ ਅਰ ਨਾ ਉਹ ਸਰਬੱਗਯ ਹਨ, ਕਿੰਤੂ ਸੁਆਮੀ ਜੀ ਜੋ ਵੇਦ ਦੇ ਵੇਤਾ ਅਰ ਤੀਖਣ ਬੁਧਿ ਵਾਲੇ ਵਿਦਵਾਨ ਹਨ ਸੋ ਤਾਂ ਚਾਰੇ ਬਾਣੀਆਂ ਨੂੰ ਜ਼ਰੂਰ ਜਾਣਦੇ ਹੋਨਗੇ, ਇਸ ਵਾਸਤੇ ਮੈਂ ਹੁਣ ਸੁਆਮੀ ਜੀ ਤੇ ਪੁਛਦਾ ਹਾਂ, ਅਰ ਸਾਰੇ ਸਭਾ ਸਦਾ ਨੂੰ ਖਯਾਲ ਰਖਨਾ ਚਾਹੀਦਾ ਹੈ ਕਿ ਮੈਂ ਕਯਾ ਪੁੱਛਦਾ ਹਾਂ ਅਰ ਸੁਆਮੀ ਜੀ ਇਸਦਾ ਕਯਾ ਉੱਤਰ ਦੇਂਦੇ ਹਨ॥

*ਦੋਹਿਰਾ:-*

*ਇਤਨਾ ਸਭ ਨੂੰ ਦੱਸਕੇ ਪੁਛਿਆ ਸਾਧੂ ਫੇਰ।*
*ਦੱਸੋ ਖਾਂ ਹੁਣ ਸੰਤ ਜੀ ਕਯਾ ਮੈਂ ਆਖਾਂ ਟੇਰ॥32॥*

***ਏਹ ਲੋਗ ਤਾਂ ਮੂੜ ਹਨ ਨਹੀਂ ਜਾਨਦੇ ਰੰਚ।***
***ਤੁਮ ਗਯਾਤੇ ਹੋ ਵੇਦ ਦੇ ਸਮਝੋ ਗਤਿ ਪ੍ਰਪੰਚ॥33॥***
***ਭਾਵ:-***

ਜਦ ਮੈਂ ਕਿਹਾ ਕਿ ਸੁਆਮੀ ਜੀ ਇਹ ਲੋਗ ਤਾਂ ਵੇਦ ਵਿੱਦਯਾ ਤੇ ਹੀਨ ਹੋਨੇ ਦੇ ਕਾਰਨ ਮੇਰੀ ਮੱਧਮਾਂ ਬਾਣੀ ਨੂੰ ਨਹੀਂ ਜਾਣ ਸਕਦੇ ਪਰੰਤੂ ਆਪ ਹੀ ਦੱਸੋ ਕਿਉਂਕਿ ਆਪ ਤਾਂ ਵੇਦਾਂ ਦੇ ਗਯਾਤੇ ਹੋ ਅਰ ਨਾਲੇ ਆਪ ਦੀ ਇਹ ਪ੍ਰਤੱਗਯਾ ਹੈ ਕਿ ਚਾਰੇ ਬਾਣੀਆਂ ਨੂੰ ਸਭ ਜਾਣਦੇ ਹਨ, ਸੋ ਭਾਵੇਂ ਸਭ ਨਹੀਂ ਕਿੰਤੂ ਆਪ ਤਾਂ ਜ਼ਰੂਰ ਜਾਨਦੇ ਹੋਵੋਂਗੇ ਇਸ ਵਾਸਤੇ ਕਹੋ ਕਿ ਜੋ ਮੈਂ ਹੁਣ ਬੋਲਨਾ ਚਾਹੁੰਦਾ ਹਾਂ ਸੋ ਕਯਾ ਹੈ?

***ਉੱਤਰ:-*** ਭਈ ਤੁਮ ਕਹੋ ਤੋਂ ਸਹੀ ਜੋ ਤੁਮ੍ਹਾਰਾ ਮਨੋਰਥ ਹੈ ਜਿਸਕੋ ਹਮ ਸਮਝੇਂ॥

***ਪ੍ਰਸ਼ਨ:-*** ਸੁਆਮੀ ਜੀ ਜੇ ਮੈਂ ਉਸਨੂੰ ਬੈਖਰੀ ਬਾਣੀ ਕਰ ਦਿੱਤਾ ਤਦ ਤਾਂ ਸਾਰੇ ਪੁਰਖ ਜਾਨਗੇ ਫਿਰ ਆਪ ਵਿੱਚ ਅਰ ਇਨ੍ਹਾਂ ਲੋਗਾਂ ਵਿੱਚ ਕਯਾ ਭੇਦ ਰਹੇਗਾ? ਇਸ ਵਾਸਤੇ ਆਪ ਦੇਰੀ ਨਾ ਕਰੋ ਛੇਤੀ ਦਸੋ ਜੋ ਮੈਂ ਕਯਾ ਆਖਣਾ ਹੈ॥

***ਉੱਤਰ:-*** ਤੁਮ ਬਤਾਓ ਜੋ ਤੁਮ੍ਹਾਰੇ ਮਨ ਮੈਂ ਭਲਾ ਹਮਕੋ ਉਸ ਕੀ ਕਯਾ ਖਬਰ ਹੈ ਜਬ ਤਕ ਤੁਮ ਜ਼ਬਾਨੀ ਪ੍ਰਗਟ ਨ ਕਰੋਗੇ॥

***ਪ੍ਰਸ਼ਨ:-*** ਸੁਆਮੀ ਜੀ ਆਪ ਤਾਂ ਆਖਦੇ ਸੇ ਕਿ ਸਾਰੇ ਲੋਗ ਜਾਨਦੇ ਹਨ ਪਰੰਤੂ ਇਹ ਤਾਂ ਆਪ ਨੂੰ ਖਬਰ ਨਹੀਂ ਹੈ ਫਿਰ ਕਿਸ ਤਰ੍ਹਾਂ ਆਪ ਨੇ ਆਖਯਾ ਸਾ ਕਿ ਸਭ ਨੂੰ ਗਯਾਨ ਹੈ॥

ਇਸ ਪਰ ਲੋਗਾਂ ਨੇ ਤਾਲੀਆਂ ਬਜਾਈਆਂ ਅਰ ਸਭ ਗਦ ਗਦ ਹੋ ਗਏ, ਪਰੰਤੂ ਜੋ ਉਨ੍ਹਾਂ ਦੇ ਬਹੁਤ ਸ਼ਰਧਾਲੂ ਭਗਤ ਜਨ ਸੇ ਸੋ ਚਿੱਤ ਵਿਚ ਮੁਰਝਾਇ ਗਏ, ਅਰ ਸੋਚਨ ਲਗੇ ਕਿ ਸੁਆਮੀ ਜੀ ਤਾਂ ਹੁਣ ਕੁਥਾਇ ਆਇ ਵਸੇ।

***ਉੱਤਰ:-*** ਤੁਮ ਸਮਯ ਵਿਅਰਥ ਨਾ ਖੋਵੋ ਜੋ ਤੁਮਾਰੀ ਇੱਛਾ ਹੈ ਸੋ ਪ੍ਰਗਟ ਕਰੋ ਹਮ ਕੋਈ ਈਸ਼ਵਰ ਨਹੀਂ ਜੋ ਤੁਮਾਰੇ ਮਨ ਕੀ ਬਾਤ ਪ੍ਰਗਟ ਕਰ ਸਕੇਂ॥

***ਪ੍ਰਸ਼ਨ:-*** ਸੁਆਮੀ ਜੀ ਮੈਂ ਤਾਂ ਸਮਾਂ ਬਿਅਰਥ ਨਹੀਂ ਖੋ ਰਿਹਾ ਪਰੰਤੂ ਆਪ ਹੀ ਉੱਤਰ ਨਹੀਂ ਦੇਂਦੇ ਇਸ ਵਾਸਤੇ ਜੇ ਆਪ ਨੂੰ ਸਮਯ ਦਾ ਲਿਹਾਜ਼ ਹੈ ਤਾਂ ਯਾ ਤਾਂ ਉੱਤ੍ਰ ਦੇਓ ਨਹੀਂ ਆਖੋ ਕਿ ਤਿੰਨ ਬਾਣੀਆਂ ਨੂੰ ਕੋਈ ਨਹੀਂ ਜਾਨਦਾ ਅਰ ਸਾਨੂੰ ਭੀ ਖਬਰ ਨਹੀਂ ਹੈ, ਜੋ ਉਹ ਕਿਆ ਹੁੰਦੀਆਂ ਹਨ॥

***ਉੱਤਰ:-*** ਹਮ ਨਹੀਂ ਬਤਾ ਸਕਤੇ ਕਿ ਤੁਮਾਰੇ ਮਨ ਮੇਂ ਕਿਆ ਹੈ ਅਰ ਕਿਆ ਕਹੋਗੇ। ਜਬ ਬੋਲੋਗੇ ਤਬ ਹਮ ਉੱਤਰ ਦੇਂਗੇ॥

***ਪ੍ਰਸ਼ਨ:-*** ਸੁਆਮੀ ਜੀ ਆਪ ਤਾਂ ਆਖਦੇ ਸੇ ਕਿ ਸਾਰੀਆਂ ਬਾਣੀਆਂ ਨੂੰ ਹਰ ਕੋਈ ਜਾਨਦਾ ਹੈ ਪਰੰਤੂ ਮੇਰੀ ਮਧਮਾਂ ਬਾਨੀ ਦੇ ਚਾਰ ਅੱਖਰਾਂ ਨੂੰ ਤਾਂ ਆਪ ਦੇ ਸਮੇਤ ਕੋਈ ਭੀ ਨਹੀਂ ਜਾਨਦਾ, ਜਿਸ ਨੂੰ ਤੁਸੀਂ ਆਪ ਅੰਗੀਕਾਰ ਕਰਦੇ ਹੋ॥

***ਦੋਹਿਰਾ:-***
***ਜੇ ਮੇਰੀ ਇਕ ਜੀਵ ਦੀ ਬਿਨਾਂ ਬੈਖਰੀ ਬਾਤ।***
***ਤੁਸੀਂ ਨ ਸਮਝੇ ਸਾਧ ਜੀ ਫਿਰ ਈਸ਼ਵਰ ਕਿਹ ਭਾਤ॥34॥***
***ਭਾਵ:-***

ਵਡੇ ਚਰਜ ਦੀ ਬਾਤ ਹੈ ਕਿ ਜਦ ਮੇਰੀ ਤੁੱਛ ਜੀਵ ਦੀ ਜਿਸ ਦਾ ਅਲਪ ਗਯਾਨ ਅਤੇ ਸਥੂਲ ਸ਼ਰੀਰ ਹੈ ਬਾਣੀ ਨੂੰ ਬੈਖਰੀ ਹੋਈ ਤੇ ਬਿਨਾਂ ਕੋਈ ਨਹੀਂ ਜਾਣਦਾ ਤਾਂ ਈਸ਼ਵਰ ਦਾ ਗਿਆਨ ਇਹ ਜੀਵ ਕਿਸ ਤਰ੍ਹਾਂ ਸਮਝ ਸਕਦੇ ਹਨ, ਕਿਉਂਕਿ ਬਹੁਤ ਸਾਰੇ ਮਹਾਤਮਾਂ ਨੇ ਉਸ ਨੂੰ "ਅਪ੍ਰਣੰ ਮਨਹੀਨ ਸਵਾਮੀ" ਕਰਕੇ ਕਥਨ ਕੀਤਾ ਹੈ, ਜਿਸ ਦਾ ਭਾਵ ਇਹ ਹੈ ਕਿ ਮਨ ਅਤੇ ਪ੍ਰਾਨਾਦਿਕ ਤੇ ਓਹ ਰਹਤ ਹੈ ਜਿਸ ਦਾ ਤਾਤਪਰਜ ਉਸ ਦੀ ਸਥੂਲਤਾ ਖੰਡਨ ਵਿਚ ਹੈ, ਫਿਰ ਇਹ ਭੀ ਆਖਯਾ ਹੈ ਕਿ "ਯਤੋ ਵਾਚਾ ਨਿਵਰਤੰਤੇ ਆਪ੍ਰਾਪ ਮਨਸਾ ਸਹਾ" ਅਰਥਾਤ ਬਾਣੀ ਉਸ ਨੂੰ ਕਥਨ ਨਹੀਂ ਕਰ ਸਕਦੀ ਅਤੇ ਮਨ ਤੇ ਭੀ ਅਗੋਚਰ ਹੈ, ਫਿਰ ਸੁਆਮੀ ਜੀ ਕਿਸ ਤਰ੍ਹਾਂ ਸਾਬਤ ਕਰ ਸਕਦੇ ਹਨ ਕਿ ਇਹ ਵੇਦ ਦੇ ਮੰਤ੍ਰ ਜੋ ਮਨੁੱਖ ਤੇ ਬਿਨਾਂ ਕਿਸੇ ਤਰ੍ਹਾਂ ਬੋਲੇ ਹੀ ਨਹੀਂ ਜਾਂਦੇ ਈਸ਼ਵਰ ਨੇ ਆਖੇ ਸੇ?

ਇਸ ਵਾਸਤੇ ਆਪ ਦਾ ਕਥਨ ਠੀਕ ਨਹੀਂ ਹੈ, ਅਰ ਜੋ ਮੈਂ ਆਖਦਾ ਹਾਂ ਕਿ ਵੇਦ ਬੈਖਰੀ ਬਾਣੀ ਹਨ ਸੋ ਠੀਕ ਹੈ ਪਰੰਤੂ ਉਹ ਕਦੇ ਭੀ ਨਹੀਂ ਆਉਂਦੇ ਜਿਤਨਾ ਚਿਰ ਇਨ੍ਹਾਂ ਦਾ ਉਚਾਰਨ ਸਥੂਲ ਸਰੀਰ ਰਾਹੀਂ ਮਨੁੱਖ ਦੇ ਮੂੰਹੋਂ ਨਾ ਹੋਵੇ, ਇਸ ਵਾਸਤੇ ਸੁਆਮੀ ਜੀ ਨੂੰ ਚਾਹੀਦਾ ਹੈ ਕਿ ਇਸ ਦਾ ਉੱਤ੍ਰ ਅੱਛੀ ਤਰ੍ਹਾਂ ਵਿਚਾਰ ਕੇ ਦੇਨ, ਇਸ ਪਰ ਚਾਰੇ ਪਾਸਿਆਂ ਤੇ ਤਾਲੀਆਂ ਵੱਜੀਆਂ ਅਰ ਸਭ ਅਨੰਦ ਹੋ ਗਏ।

***ਦੋਹਿਰਾ:-***

***ਸੁਣ ਕੇ ਏਸ ਪ੍ਰਸੰਗ ਨੂੰ ਗਈ ਚੌਕੜੀ ਭੁੱਲ।***
***ਮਨ ਵਿੱਚ ਸਮਝਿਆ ਸਾਧ ਨੇ ਗਇਆ ਭੇਦ ਸਭ ਖੁੱਲ॥35॥***
***ਜਿਸ ਪਰ ਨਾਲ ਖਯਾਲ ਦੇ ਲੱਗੇ ਉੱਤਰ ਦੈਨ।***
***ਸਭ ਲੋਗਾਂ ਦੀ ਵੱਲ ਪਿਖ ਇਉਂ ਬੋਲੇ ਮੁਖ ਬੈਨ॥36॥***
***ਅਹੋ ਹਮਾਰੇ ਕਥਨ ਕੋ ਨਹੀਂ ਵਿਚਾਰਿਆ ਏਸ।***
***ਜੋ ਚਹੁ ਰਿਖੀਆਂ ਕੋ ਕਰਾ ਈਸ਼ਵਰ ਨੇ ਉਪਦੇਸ਼॥37॥***

***ਭਾਵ:-***

ਜਦ ਸੁਆਮੀ ਜੀ ਦੇਖਯਾ ਕਿ ਹੁਣ ਟਾਲਵਾਲ ਨਾਲ ਕੰਮ ਨਹੀਂ ਚਲਣਾ ਤਦ ਲੋਗਾਂ ਦੀ ਵੱਲ ਦੇਖਕੇ ਇਸ ਤਰ੍ਹਾਂ ਉੱਤਰ ਦੇਣ ਲੱਗੇ, ਕਿ ਅਸੀਂ ਆਪਣੇ ਪਹਿਲੇ ਵੱਖਯਾਨਾਂ ਵਿੱਚ ਸਿੱਧ ਕਰ ਆਏ ਹਾਂ ਕਿ ਵੇਦ ਈਸ਼ਵਰ ਦਾ ਗਯਾਨ ਹੈ, ਅਰ ਉਹ ਗਯਾਨ ਅਗਨੀ, ਵਾਯੂ ਆਦਿਤ ਅਤੇ ਅੰਗਰਾਂ ਚਾਰ ਰਿਖੀਆਂ ਦੇ ਰਿਦੈ ਵਿੱਚ ਪ੍ਰਕਾਸ਼ਤ ਹੋਇਆ ਸਾ, ਜਿਸ ਨੂੰ ਉਨ੍ਹਾਂ ਨੇ ਅਪਨੇ ਮੁਖਾਰਬਿੰਦ ਤੇ ਮੰਤ੍ਰ ਰੂਪ ਕਰਕੇ ਉਚਾਰਨ ਕੀਤਾ, ਇਸ ਯੁਕਤੀ ਨਾਲ ਸਿੱਧ ਹੋ ਗਿਆ ਕਿ ਈਸ਼ਵਰ ਦਾ ਗਯਾਨ ਚਾਰੇ ਰਿਖੀਆਂ ਨੂੰ ਹੋਇਆ ਫਿਰ ਚਾਰੇ ਰਿਖੀਆਂ ਨੇ ਜਦ ਪ੍ਰਗਟ ਕੀਤਾ ਤਦ ਸ਼ਬਦ ਰੂਪ ਹੋ ਕੇ ਮੰਤ੍ਰ ਬਨ ਗਏ ਇਸ ਵਾਸਤੇ ਇਸ ਦੀ ਸ਼ੰਕਾ ਦਾ ਉੱਤਰ ਅਸੀਂ ਅਪਨੇ ਵਖਯਾਨਾਂ ਵਿੱਚ ਪਹਿਲੇ ਹੀ ਕਰ ਆਏ ਸੇ ਪਰੰਤੂ ਪ੍ਰਤੀਤ ਹੁੰਦਾ ਹੈ ਕਿ ਇਸ ਦੇ ਯਾਦ ਨਹੀਂ ਰਿਹਾ॥

***ਦੋਹਿਰਾ:-***

***ਇਸ ਆਖਨ ਤੇ ਤੁਰਤ ਮੈਂ ਕਹੀ ਸੰਤ ਨੂੰ ਬਾਤ।***
***ਹੁਣ ਉਤਰ ਕੁਛ ਮਿਲੇਗਾ ਮੈਂ ਜਾਨਿਆ ਵੱਖਯਾਤ॥38॥***
***ਪਰ ਇਸ ਮਹਿ ਇਕ ਸੰਕ ਹੈ ਉਪਜੀ ਮਨ ਦੇ ਮਾਂਹਿ।***
***ਜੋ ਵੇਦਾਂ ਨੂੰ ਈਸ਼ਵਰ ਕ੍ਰਿਤ ਸਾਬਤ ਕਰਦੀ ਨਾਂਹਿ॥39॥***

***ਭਾਵ:-***

ਇਸ ਉੱਤਰ ਨੂੰ ਸੁਣਦੇ ਸਾਰ ਮੈਂ ਆਖਿਆ ਕਿ ਸੁਆਮੀ ਜੀ ਨੇ ਹੁਣ ਆਪਣਾ ਅਸਲੀ ਰਸਤਾ ਪਕੜ ਲੀਤਾ ਹੈ, ਜਿਸ ਤੇ ਆਸ਼ਾ ਪੈਂਦੀ ਹੈ ਕਿ ਹੁਣ ਮੇਰਾ ਉੱਤਰ ਪੂਰਾ ਪੂਰਾ ਦੇਨਗੇ ਪਰੰਤੂ ਇਸ ਕਥਨ ਪਰ ਭੀ ਮੇਰੇ ਚਿਤ ਵਿੱਚ ਸ਼ੰਕਾ ਉਤਪਤ ਹੋ ਗਈ ਹੈ ਕਿ ਪਹਿਲੇ ਸੁਆਮੀ ਜੀ ਦੀ ਪ੍ਰਤੱਗਯਾ ਇਹ ਸੀ ਕਿ ਵੇਦ ਈਸ਼ਵਰ ਦੀ ਬਾਣੀ ਹਨ ਪਰੰਤੂ ਹੁਣ ਇਨ੍ਹਾਂ ਨੇ ਆਪਣੇ ਮੂੰਹ ਹੀ ਇਹ ਆਖ ਦਿੱਤਾ ਕਿ ਵੇਦ ਈਸ਼ਵਰ ਦੀ ਬਾਣੀ ਨਹੀਂ ਹਨ ਕਿੰਤੂ ਈਸ਼ਵਰ ਦਾ ਗਯਾਨ ਹਨ, ਅਰ ਬਾਣੀ ਅਗਨੀ, ਵਾਯੂ ਆਦਿਤ ਅਤੇ ਅੰਗਾਂ ਆਦਿਕ ਇਨ੍ਹਾਂ ਚਾਰ ਰਿਖੀਆਂ ਦੀ ਹਨ ਸੋ ਵੇਦ ਪੌਰਖੇਯ ਅਰਥਾਤ ਮਨੁੱਖ ਰਚਤ ਤਾਂ ਸੁਆਮੀ ਜੀ ਦੇ ਕਥਨ ਤੋਂ ਹੀ ਸਿੱਧ ਹੋ ਗਏ ਕਿਉਂਕਿ ਇਨ੍ਹਾਂ ਨੇ ਇਹ ਚਾਰੇ ਪੁਸਤਕ ਚਾਰ ਰਿਖੀਆਂ ਨੇ ਬਨਾਏ ਕਥਨ ਕੀਤੇ ਹਨ।

***ਦੋਹਿਰਾ:-***

***ਹੁਣ ਈਸ਼ਵਰ ਦੇ ਗਯਾਨ ਦਾ ਪੁਛਦਾ ਹਾਂ ਬਿਰਤਾਂਤ।***
***ਜਿਸ ਤੇ ਪ੍ਰਗਟ ਹੋਇਗਾ ਸਵਾਮੀ ਦਾ ਸਿਧਾਂਤ॥40॥***
***ਕਹੋ ਗਯਾਨ ਉਹ ਨਿੱਤ ਹੈ ਯਾ ਹੈ ਸੋਇ ਅਨਿੱਤ।***
***ਪੁਨ ਈਸ਼ਵਰ ਹੈ ਸਦਾ ਹੀ ਹੋਤ ਗਯਾਨ ਜਿਹ ਚਿੱਤ॥41॥***

***ਭਾਵ:-***

ਦੂਸਰਾ ਪੱਖ ਜੋ ਸੁਆਮੀ ਜੀ ਦਾ ਇਹ ਹੈ ਕਿ ਵੇਦ ਈਸ਼ਵਰ ਦਾ ਗਯਾਨ ਹੈ ਜੋ ਚਾਰਾਂ ਰਿਖੀਆਂ ਨੂੰ ਹੋਇਆ ਸਾ ਇਸ ਪਰ ਮੈਂ ਇਹ ਪ੍ਰਸ਼ਨ ਕਰਦਾ ਹਾਂ ਕਿ ਉਹ ਗਯਾਨ ਜਦ ਚਾਰੇ ਰਿਖੀਆਂ ਪਰ ਹੋਇਆ ਸਾ ਤਦ ਕੋਈ ਹੋਰ ਆਦਮੀ ਭੀ ਉਸ ਵੇਲੇ ਸਨ ਯਾ ਓਹ ਚਾਰੇ ਹੀ ਆਦਮੀ ਸੇ ਇਸ ਦਾ ਉਤਰ ਪ੍ਰਸ਼ਨ ਇਸ ਤਰ੍ਹਾਂ ਹੋਇਆ।

***ਉੱਤਰ:-*** ਹਾਂ ਔਰ ਆਦਮੀ ਭੀ ਬਹੁਤ ਸੇ।

***ਪ੍ਰਸ਼ਨ:-*** ਫਿਰ ਇਹ ਕਯਾ ਕਾਰਨ ਹੈ ਜੋ ਉਨ੍ਹਾਂ ਚਾਰਾਂ ਪਰ ਹੀ ਈਸ਼ਵਰ ਦਾ ਗਯਾਨ ਉਤਰਿਆ ਅਤੇ ਬਾਕੀ ਦਿਆਂ ਪਰ ਨਾ ਪ੍ਰਗਟ ਹੋਇਆ?

***ਉੱਤਰ:-*** ਈਸ਼ਵਰ ਕੇ ਗਯਾਨ ਕਾ ਪ੍ਰਤਿ ਬਿੰਬ ਸ਼ੁੱਧ ਅੰਤਹਿ ਕਰਨ ਮੇਂ ਭਾਸਤਾ ਹੈ ਜੈਸੇ ਕਿ ਸ਼ੁੱਧ ਜਲ ਮੇਂ ਸੂਰਜ ਕਾ ਪ੍ਰਤਿਬਿੰਬ ਭਾਸਤਾ ਹੈ ਜਿਸ ਪ੍ਰਕਾਰ ਮਲਨ ਜਲ ਮੇਂ ਸੂਰਜ ਕਾ ਪਤਿਬਿੰਬ ਨਹੀਂ ਭਾਸਤਾ ਇਸੀ ਪ੍ਰਕਾਰ ਮਲਨ ਅੰਤਹਿ ਕਰਨ ਮੇਂ ਈਸ਼ਵਰ ਕਾ ਗਯਾਨ ਪ੍ਰਕਾਸ਼ਤ ਨਹੀਂ ਹੋਤਾ ਹੈ। ਇਸ ਲੀਏ ਉਨ ਚਾਰੇਂ ਰਿਖੀਓਂ ਕੇ ਰਿਦੇ ਸ਼ੁੱਧ ਥੇ ਜਿਨ ਵਿਖੇ ਈਸ਼ਵਰ ਕੇ ਗਯਾਨ ਕਾ ਪ੍ਰਤਿਬਿੰਬ ਪੜ ਗਿਆ ਪ੍ਰੰਤੂ ਔਰ ਲੋਗੋਂ ਕੇ ਰਿਦੇ ਸ਼ੁੱਧ ਨਹੀਂ ਥੇ ਜਿਸ ਸੇ ਨਾ ਪੜਾ॥

***ਪ੍ਰਸ਼ਨ:-*** ਸੁਆਮੀ ਜੀ ਵਿਚਾਰ ਕੇ ਦੱਸਨ ਕਿ ਈਸ਼ਵਰ ਅਤੇ

ਉਸ ਦਾ ਗਯਾਨ ਅਲਪੱਗਯਹੈ ਯਾ ਸਰਬੱਗਯ ਇਸ ਪ੍ਰਕਾਰ ਇਹ ਭੀ ਕਥਨ ਕਰਨ ਕਿ ਉਹ ਗਯਾਨ ਈਸ਼ਵਰ ਨਿੱਤ ਹਨ ਯਾ ਅਨਿੱਤ॥

**ਉੱਤਰ:-** ਈਸ਼ਵਰ ਔਰ ਉਸ ਕਾ ਗਯਾਨ ਨਿੱਤ ਹੈ, ਅਨਿੱਤ ਨਹੀਂ ਹੈ ਇਸੀ ਪ੍ਰਕਾਰ ਵਹੁ ਈਸ਼ਵਰ ਭੀ ਨਿੱਤ ਹੈ॥

**ਪ੍ਰਸ਼ਨ:-** ਫਿਰ ਜੇ ਉਸ ਈਸ਼ਵਰ ਦੇ ਗਯਾਨ ਦਾ ਸੂਰਜ ਦੇ ਪ੍ਰਕਾਸ਼ ਵਾਂਗ ਬੁਧਿ ਵਿੱਚ ਪ੍ਰਤਿਬਿੰਬ ਦੀ ਨਯਾਈਂ ਪਰਕਾਸ਼ਤ ਹੋਣ ਦਾ ਸੁਭਾਵਕ ਧਰਮ ਹੈ ਤਾਂ ਉਸ ਵੇਲੇ ਉਹ ਹੋਰਨਾਂ ਪਰਖਾਂ ਦੇ ਅੰਤਹਿ ਕਰਨ ਵਿਚ ਪਰਕਾਸ਼ਤ ਕਯੋਂ ਨਾ ਹੋਇਆ ਅਰ ਉਨ੍ਹਾਂ ਹੀ ਚਾਰਾਂ ਦੇ ਅੰਤਹਿ ਕਰਣ ਵਿੱਚ ਕਯੋਂ ਹੋਇਆ? ਫਿਰ ਓਹੋ ਈਸ਼ਵਰ ਅਤੇ ਉਸ ਦਾ ਗਯਾਨ ਇਸ ਵੇਲੇ ਭੀ ਹੈ ਇਸ ਵਾਸਤੇ ਅੱਜ ਕਲ ਬਿਨਾਂ ਪੜ੍ਹਾਏ ਤੇ ਇਹ ਵੇਦ ਦੇ ਮੰਤਰ ਹਨ ਇਕ ਆਦਮੀ ਨੂੰ ਕਿਉਂ ਨਹੀਂ ਆ ਜਾਂਦੇ ਕਿਉਂਕਿ ਇਹ ਨਿਯਮ ਹੈ ਕਿ ਜਿਥੇ ਜਲ ਹੋਵੇਗਾ ਓਥੇ ਸੂਰਜ ਦਾ ਪ੍ਰਤਿਬਿੰਬ ਜ਼ਰੂਰ ਪਵੇਗਾ ਇਸੇ ਤਰ੍ਹਾਂ ਜਿਸ ਜਗ੍ਹਾ ਅੰਤਹਿ ਕਰਣ ਹੈ ਉਸ ਜਗ੍ਹਾ ਈਸ਼ਵਰ ਦਾ ਗਯਾਨ ਭੀ ਅਵੱਸ਼ ਹੋਣਾ ਜੋਗ ਹੈ ਜਿਸ ਤੇ ਹਰ ਇੱਕ ਪੁਰਖ ਨੂੰ ਬਿਨਾਂ ਹੀ ਪੜ੍ਹਾਏ ਤੇ ਵੇਦ ਆਇ ਜਾਣੇ ਚਾਹੀਦੇ ਹਨ ਫਿਰ ਇਹ ਕਯੋਂ ਨਹੀਂ ਆਉਂਦੇ?

**ਉੱਤਰ:-** ਜਿਸ ਪਰਕਾਰ ਸ਼ੁੱਧ ਜਲ ਵਿਚ ਸੂਰਜ ਦਾ ਪ੍ਰਤਿਬਿੰਬ ਭਾਸਦਾ ਹੈ ਅਤੇ ਮਲਨ ਵਿਚ ਨਹੀਂ ਦਿੱਸਦਾ ਇਸੇ ਪਰਕਾਰ ਜਿਨ੍ਹਾਂ ਪੁਰਖਾਂ ਦੀ ਬੁਧਿ ਰੂਪ ਜਲ ਸਤੋ ਗੁਣ ਆਦਿਕ ਸਦ ਗੁਣਾਂ ਕਰਕੇ ਸ਼ੁੱਧ ਹੋਵੇ ਉਸ ਵਿਚ ਈਸ਼ਵਰ ਦੇ ਗਯਾਨ ਦਾ ਪ੍ਰਕਾਸ਼ ਹੁੰਦਾ ਹੈ ਪਰੰਤੂ ਜਿਸ ਪਰਕਾਰ ਮਲਨ ਵਿੱਚ ਸੂਰਜ ਦਾ ਆਭਾਸ ਨਹੀਂ ਪੈਂਦਾ ਇਸੇ ਪਰਕਾਰ ਰਜੋ ਤਮੋ ਕਰਕੇ ਮਲਨ ਅੰਤਹਿ ਕਰਣ ਵਿਚ ਈਸ਼ਵਰ ਦਾ ਗਯਾਨ ਨਹੀਂ ਭਾਸਦਾ ਜਿਸ ਤੇ ਹੋਰਨਾਂ ਮਨੁੱਖਾਂ ਦੇ ਰਿਦੇ ਉਸ ਸਮਯ ਸ਼ੁੱਧ ਨਹੀਂ ਸੇ ਤਾਂਤੇ ਈਸ਼ਵਰ ਦੇ ਗਯਾਨ ਦਾ ਆਭਾਸ ਨਾ ਪਿਆ ਪਰੰਤੂ ਉਨ੍ਹਾਂ ਚਾਰੇ ਰਿਖੀਆਂ ਦੇ ਹਿਰਦੇ ਸ਼ੁੱਧ ਸਨ ਇਸੀ ਵਾਸਤੇ ਉਨ੍ਹਾਂ ਵਿੱਚ ਹੀ ਈਸ਼ਵਰ ਦਾ ਗਯਾਨ ਜੋ ਵੇਦ ਹੈ ਸੋ ਪ੍ਰਕਾਸ਼ਤ ਹੋਇਆ।

**ਪ੍ਰਸ਼ਨ:-** ਭਲਾ ਸੁਆਮੀ ਆਪ ਇਹ ਕਹਿ ਸਕਦੇ ਹੋ ਕਿ ਉਸ ਵੇਲੇ ਤੇ ਲੈ ਕੇ ਅੱਜ ਤਕ ਕੋਈ ਰਿਖੀ ਮੁਨੀ ਸੰਤ ਮਹਾਤਮਾ ਅਤੇ ਪੰਡਿਤ ਨਹੀਂ ਹੋਇਆ ਜਿਸ ਦਾ ਹਿਰਦਾ ਸ਼ੁੱਧ ਹੋਵੇ ਯਾ ਕਿਆ ਆਪ ਕਹਿ ਸਕਦੇ ਹੋ ਕਿ ਜਦ ਤੇ ਸ੍ਰਿਸ਼ਟੀ ਬਨੀ ਹੈ ਤਦ ਤੇ ਸਾਰੇ ਦੇ ਸਾਰੇ ਪੁਰਖ ਭਰਿਸ਼ਟ ਬੁਧਿ ਹੀ ਚਲੇ ਆਏ ਹਨ॥

**ਉੱਤਰ:-** ਅਸੀਂ ਕਦ ਕਿਹਾ ਹੈ ਕਿ ਸਾਰੇ ਲੋਗ ਮੰਦ ਬੁੱਧਿ ਚਲੇ ਆਏ ਹਨ ਕਿੰਤੂ ਬਹੁਤ ਸਾਰੇ ਮਹਾਤਮਾਂ ਸੰਸਾਰ ਵਿੱਚ ਹੋਏ ਅਰ ਹਨ ਅਤੇ ਹੋਨਗੇ ਜਿਨ੍ਹਾਂ ਦੇ ਰਿਦੇ ਸਵਛ ਹਨ ਇਸ ਲਈ ਸਾਰੇ ਕਦੇ ਭੀ ਮੰਦ ਬੁੱਧਿ ਨਹੀਂ ਹੋ ਸਕਦੇ॥

**ਪ੍ਰਸ਼ਨ:-** ਆਪ ਦੇ ਕਥਨ ਤੇ ਤਾਂ ਹੁਣ ਇਹ ਸਿੱਧ ਹੋ ਗਿਆ ਕੇ ਜਿਸ ਤਰ੍ਹਾਂ ਉਸ ਸਮਯ ਵਿੱਚ ਸ਼ੁੱਧ ਅੰਤਹਿ ਕਰਨ ਵਾਲੇ ਪੁਰਖ ਸੇ ਇਸ ਪਰਕਾਰ ਅੱਜ ਕੱਲ ਭੀ ਹਨ ਅਰ ਅੱਗੇ ਨੂੰ ਭੀ ਹੋਨਗੇ। ਤਾਂ ਇਸ ਪਰ ਮੈਂ ਇਹੋ ਪੁਛਦਾ ਹਾਂ ਕਿ ਜੇ ਉਸ ਵੇਲੇ ਹੋਰ ਪੁਰਖ ਭੀ ਮਲਨ ਬੁੱਧਿ ਨਹੀਂ ਸੇ ਤਾਂ ਉਨ੍ਹਾਂ ਦੇ ਰਿਦੇ ਵਿਚ ਉਸ ਬਯਾਪਕ ਨਿੱਤ ਸਰੂਪ ਈਸ਼ਵਰ ਦਾ ਆਭਾਸ ਵੇਦ ਕਿਉਂ ਨਾ ਪਿਆ ਅਰ ਉਨ੍ਹਾਂ ਪੁਰਖਾਂ ਨੂੰ ਭੀ ਚਾਰੇ ਰਿਖੀਆਂ ਵਾਂਗੂ ਸ਼ੁੱਧ ਹਿਰਦਾ ਹੋਣ ਦੇ ਕਾਰਨ ਬਿਨਾਂ ਪੜ੍ਹਾਏ ਤੇ ਚਾਰੇ ਵੇਦ ਕਿਉਂ ਨ ਆ ਗਏ ਅਰ ਅੱਜ ਕੱਲ ਭੀ ਉਹੋ ਨਿੱਤ ਈਸ਼ਵਰ ਦਾ ਆਭਾਸ ਪੁਰਖਾਂ ਦੇ ਸ਼ੁੱਧ ਰਿਦੇ ਰੂਪੀ ਜਲ ਵਿੱਚ ਕਿਉਂ ਨਹੀਂ ਪੈਂਦਾ ਜਿਸ ਪ੍ਰਕਾਸ਼ ਤੇ ਆਪੇ ਮੰਤਰ ਬੋਲਨ ਲਗ ਜਾਨ? ਜਿਸ ਤਰ੍ਹਾਂ ਮਲਿਨ ਜਲ ਵਿੱਚ ਵੀ ਭਾਵੇਂ ਸੂਰਜ ਦਾ ਨਿਰਮਲ ਆਭਾਸ ਤਾਂ ਨਹੀਂ ਪੈਂਦਾ ਪਰੰਤੂ ਫਿਰ ਭੀ ਥੋੜਾ ਬਹੁਤ ਜ਼ਰੂਰ ਦਿਸਦਾ ਹੈ ਪਰ ਨਿਰਮਲ ਜਲ ਵਿੱਚ ਪੂਰਨ ਤੌਰ ਪਰ ਭਾਸਦਾ ਹੈ, ਸੋ ਇਸੇ ਤਰ੍ਹਾਂ ਜੋ ਲੋਗ ਅੱਜ ਕੱਲ ਮਲਨ ਬੁੱਧਿ ਵਾਲੇ ਭੀ ਹਨ ਉਨ੍ਹਾਂ ਦੇ ਰਿਦਯਾਂ ਵਿਚ ਭੀ ਈਸ਼ਵਰ ਦੇ ਗਯਾਨ ਦਾ ਆਭਾਸ ਜ਼ਰੂਰ ਹੋਵੇ, ਪ੍ਰੰਤੂ ਭਾਵੇਂ ਉਹ ਅਸ਼ੁੱਧ ਜੇਹੇ ਹੀ ਮੰਤਰ ਬੋਲਨ ਤੇ ਅਛੀ ਤਰ੍ਹਾਂ ਨਾ ਬੋਲ ਸਕਨ ਪਰੰਤੂ ਇਤਨਾ ਜ਼ਰੂਰ ਹੋਵੇ ਕਿ ਬਿਨਾ ਪੜ੍ਹਾਏ ਤੇ ਹੀ ਆ ਜਾਨ ਅਰ ਜੋ ਲੋਗ ਨਿਰਮਲ ਬੁੱਧਿ ਵਾਲੇ ਹਨ ਜੈਸੇ ਕਿ ਸੁਆਮੀ ਜੀ ਹਨ ਇਨ੍ਹਾਂ ਨੂੰ ਬਿਨਾਂ ਹੀ ਪੜ੍ਹਾਏ ਤੇ ਚਾਰ ਵੇਦ ਆਪੇ ਆਉਨੇ ਯੋਗ ਹਨ ਕਿਉਂਕਿ ਇਹ ਨਿਯਮ ਹੈ ਕਿ ਜਿਥੇ ਸ਼ੁੱਧ ਅੰਤਹਿ ਕਰਨ ਹੈ ਉਥੇ ਈਸ਼ਵਰ ਦੇ ਗਯਾਨ ਵੇਦ ਦਾ ਪ੍ਰਤੀਬਿੰਬ ਜ਼ਰੂਰ ਪੈਂਦਾ ਹੈ ਪ੍ਰੰਤੂ ਇਹ ਜੋ ਦੇਖਨ ਵਿਚ ਨਹੀਂ ਆਉਂਦਾ ਇਸ ਤੇ ਸਿੱਧ ਹੁੰਦਾ ਹੈ ਕਿ ਵੇਦ ਈਸ਼ਵਰ ਰਚਤ ਨਹੀਂ ਕਿੰਤੂ ਇਹ ਚਾਰਾਂ ਪੁਰਖਾਂ ਦੀ ਬਾਣੀ ਹੈ। ਤਾਂਤੇ ਮੈਂ ਇਨ੍ਹਾਂ ਵੇਦਾਂ ਨੂੰ ਚਾਰ ਪੁਸਤਕ ਮੰਨਦਾ ਹਾਂ ਜੋ ਮਨੁੱਖਾਂ ਨੇ ਰਚੇ ਹਨ। ਜਿਸ ਤਰ੍ਹਾਂ ਅੱਜ ਕੱਲ ਦੇ ਆਦਮੀਆਂ ਦੀਆਂ

ਰਚੀਆਂ ਹੋਈਆਂ ਪੋਥੀਆਂ ਲੋਗ ਪੜ੍ਹਦੇ ਹਨ ਅਰ ਲਾਭ ਉਠਾਉਂਦੇ ਹਨ ਇਸੇ ਤਰ੍ਹਾਂ ਉਨ੍ਹਾਂ ਚਾਰੇ ਮਨੁੱਖਾਂ ਦੇ ਰਚੇ ਹੋਏ ਚਾਰੇ ਵੇਦਾਂ ਦੇ ਪੁਸਤਕਾਂ ਨੂੰ ਲੋਗ ਪੜ੍ਹਦੇ ਹਨ। ਜਿਸ ਤੇ ਨਾ ਉਹ ਈਸ਼ਵਰ ਨੇ ਬਨਾਏ ਅਤੇ ਨਾ ਇਹ ਗੱਲ ਅਨੁਭਵ ਸਿੱਧ ਹੀ ਹੋ ਸਕਦੀ ਹੈ ਕਿਉਂਕਿ ਵੇਦ ਦੇ ਮੰਤਰ ਛੰਦਾਂ ਦੇ ਢੰਗ ਪਰ ਹਨ ਸੋ ਈਸ਼ਵਰ ਅਜੇਹੀ ਛੰਦਾ ਬੰਦੀ ਕਰਦਾ ਕਦੇ ਭੀ ਅਨੁਭਵ ਨਹੀਂ ਮੰਨਦਾ, ਤਾਂਤੇ ਇਹ ਸਭ ਮਨੁੱਖਾਂ ਦੀ ਹੀ ਚਤਰਾਈ ਹੈ॥

*ਦੋਹਿਰਾ:-*

***ਮੇਰੇ ਇਤਨੇ ਕਹਿਨ ਤੇ ਗਏ ਸੰਤ ਘਬਰਾਇ।***
***ਏਧਰ ਓਧਰ ਝਾਕਦੇ ਉੱਤਰ ਬਣੇ ਨ ਕਾਇ॥42॥***
***ਓੜਕ ਨੂੰ ਇਕ ਹੋਰ ਹੀ ਤੋਰਿਆ ਸਾ ਪ੍ਰਸੰਗ।***
***ਜਿਸ ਤੇ ਮੈਂ ਮਨ ਸਮਝਿਆ ਹੋਇ ਗਏ ਹਨ ਤੰਗ॥43॥***

*ਭਾਵ:-*

ਸੁਆਮੀ ਜੀ ਦਾ ਚਿੱਤ ਇਸ ਸਮਯ ਬਹੁਤ ਹੀ ਘਬਰਾਇਆ ਹੋਇਆ ਸਾ ਅਰ ਕੋਈ ਅੱਛਾ ਉੱਤਰ ਨਹੀਂ ਬਣਦਾ ਸਾ ਜਿਸ ਪਰ ਇਸ ਬਾਤ ਨੂੰ ਛੱਡ ਕੇ ਹੋਰ ਹੀ ਰਸਤੇ ਪੈ ਗਏ ਜੋ ਉਲਟ ਕੇ ਮੇਰੇ ਪਰ ਪ੍ਰਸ਼ਨ ਚੁੱਕ ਕੀਤਾ ਅਤੇ ਇਸ ਤਰ੍ਹਾਂ ਬੋਲੇ, ਕਿ ਜਿਸ ਤਰ੍ਹਾਂ ਤੁਸੀਂ ਵੇਦਾਂ ਨੂੰ ਈਸ਼ਵਰ ਰਚਤ ਹੋਨੇ ਪਰ ਤਰਕ ਕਰਦੇ ਹੋ, ਅਰ ਆਖਦੇ ਹੋ ਕਿ ਇਹ ਈਸ਼ਵਰ ਰਚਤ ਨਹੀਂ ਹਨ, ਅਰ ਇਸ ਵਿੱਚ ਯੁਕਤੀ ਇਹ ਦੇਂਦੇ ਹੋ ਕਿ ਨਿਰਾਕਾਰ ਹੋਨੇ ਤੇ ਈਸ਼ਵਰ ਇਨ੍ਹਾਂ ਨੂੰ ਨਹੀਂ ਬਨਾ ਸਕਦਾ ਤਾਂ ਤੁਸੀਂ ਏਸੇ ਤਰ੍ਹਾਂ ਜਗਤ ਦਾ ਕਰਤਾ ਭੀ ਈਸ਼ਵਰ ਨੂੰ ਨਹੀਂ ਆਖੋਗੇ ਕਿਉਂਕਿ ਇਹ ਸਥੂਲ ਪਰਪੰਚ ਭੀ ਨਿਰਾਕਾਰ ਈਸ਼ਵਰ ਨਹੀਂ ਬਨਾ ਸਕੇਗਾ।

ਇਸ ਦਾ ਉੱਤਰ ਮੈਂ ਇਤਨਾ ਹੀ ਦਿਤਾ ਕਿ ਪਹਿਲੇ ਜਦ ਇਸ ਦਾ ਫੈਸ਼ਲਾ ਹੋ ਜਾਏਗਾ ਤਦ ਤੁਸੀਂ ਜਗਤ ਉਤਪਤੀ ਪਰ ਭੀ ਉਤਰ ਪ੍ਰਸ਼ਨ ਕਰ ਲੈਣਾ, ਇਸ ਨੂੰ ਸੁਣ ਕੇ ਬੋਲੇ ਕਿ ਸਾਨੂੰ ਤਾਂ ਇਤਨਾ ਹੀ ਆਉਂਦਾ ਹੈ ਜੋ ਤੁਹਾਨੂੰ ਸੁਣਾ ਦਿੱਤਾ ਹੈ ਜਿਸ ਪਰ ਮੈਂ ਕਿਹਾ ਕਿ ਜੋ ਆਪ ਨੇ ਆਖਯਾ ਹੈ ਸੋ ਠੀਕ ਠੀਕ ਉਤਰ ਨਹੀਂ ਹੈ, ਜਿਸ ਪਰ ਕਹਿਨ ਲਗੇ ਕਿ ਬਸ ਜੋ ਸਾਨੂੰ ਆਉਂਦਾ ਹੈ ਸੋ ਉਤਰ ਦੇ ਦਿਤਾ ਹੈ।

ਇਤਨੀ ਗੱਲ ਸੁਣ ਕੇ ਪੰਡਤ ਅਗਨੀਹੋਤ੍ਰੀ ਜਿਸ ਦਾ ਨਾਉਂ ਉਸ ਸਮਯ ਸ਼ਿਵਨਾਰਾਇਣ ਸੀ ਅਰ ਅੱਜ ਕੱਲ ਜਿਸ ਨੂੰ ਲੋਗ ਸੱਤਯਾਨੰਦ ਅਗਨੀਹੋਤ੍ਰੀ ਸੱਦਦੇ ਹਨ ਖੜੇ ਹੋ ਕੇ ਬੋਲੇ ਕਿ ਸੁਆਮੀ ਜੀ ਨੇ ਇਨ੍ਹਾਂ ਦੇ ਕਥਨ ਦਾ ਉਤਰ ਨਹੀਂ ਦਿਤਾ ਕੇਵਲ ਟਾਲਵਾਲ ਕਰ ਰਹੇ ਹਨ ਜਿਸ ਤੇ ਮੇਰੇ ਵਲੋਂ ਹਟ ਕੇ ਉਸ ਨਾਲ ਝਗੜ ਪਏ ਅਰ ਗੁੱਸੇ ਹੋ ਕੇ ਕਹਿਨ ਲੱਗੇ ਕਿ ਤੈਨੂੰ ਕਯਾ ਖਬਰ ਹੈ ਜੋ ਇਸ ਨੇ ਕਿਆ ਆਖਯਾ ਹੈ? ਜਿਸ ਪਰ ਉਸ ਨੇ ਕਿਹਾ ਕਿ ਮੈਂ ਜਾਣਦਾ ਹਾਂ ਜੋ ਇਨ੍ਹਾਂ ਨੇ ਕਿਹਾ ਹੈ ਅਰ ਜੋ ਉਸ ਦਾ ਆਪ ਨੇ ਉਤਰ ਦਿਤਾ ਹੈ, ਕਿੰਤੂ ਉਤਰ ਆਪ ਦਾ ਠੀਕ ਨਹੀਂ ਹੈ, ਇਸ ਪਰ ਬਹੁਤ ਗੁੱਸੇ ਹੋ ਗਏ ਅਰ ਉਨ੍ਹਾਂ ਨੂੰ ਆਖਨ ਲੱਗੇ ਕਿ ਤੁਸੀਂ ਦੱਸੋ ਜੋ ਇਸਨੇ ਕਯਾ ਕਿਹਿਆ ਹੈ ਅਰ ਮੈਂ ਉਸ ਦਾ ਉਤਰ ਕਿਆ ਦਿੱਤਾ ਹੈ॥ ਜਦ ਇਹ ਝਗੜਾ ਹੋਰ ਹੀ ਛਿੜ ਪਿਆ ਤਦ ਮੈਂ ਕਿਹਾ ਕਿ ਸੁਆਮੀ ਜੀ ਆਪ ਇਨ੍ਹਾਂ ਨਾਲ ਨਾ ਝਗੜੋ ਕਿਉਂਕਿ ਉਤਰ ਪ੍ਰਸ਼ਨ ਤਾਂ ਮੇਰੇ ਅਰ ਆਪ ਦਾ ਹੈ ਸੋ ਜੋ ਆਪ ਦਾ ਸਿਧਾਂਤ ਹੈ ਸੋ ਮੈਨੂੰ ਆਖੋ ਜਿਸ ਪਰ ਏਹੋ ਬੋਲੇ ਕਿ ਅਸੀਂ ਤਾਂ ਜੋ ਆਖਨਾ ਸਾ ਸੋ ਆਖ ਦਿਤਾ, ਜਿਸ ਪਰ ਮੈਂ ਕਿਹਾ ਕਿ ਆਪ ਕੁਝ ਸਾਬਤ ਨਹੀਂ ਕਰ ਸਕੇ ਅਰ ਮੈਂ ਆਪ ਨੂੰ ਸਾਬਤ ਕਰਕੇ ਦਿਖਾ ਦਿੱਤਾ ਹੈ ਕਿ ਵੇਦ ਮਨੁੱਖਾਂ ਦੇ ਰਚੇ ਹੋਏ ਹਨ॥

ਇਤਨੇ ਝਗੜੇ ਪਰ ਚਾਰੇ ਪਾਸਿਆਂ ਤੇ ਤਾਲੀਆਂ ਵੱਜ ਪਈਆਂ ਅਰ ਸਭ ਬੋਲ ਉਠੇ ਕਿ ਸਾਧੂ ਨੂੰ ਉੱਤਰ ਦੇਣਾ ਨਹੀਂ ਆਇਆ ਜਿਸ ਪਰ ਸੰਧਯਾ ਪੈ ਗਈ ਅਰ ਸਭ ਖਲਕਤ ਆਪੋ ਆਪਨੇ ਮਕਾਨ ਪਰ ਆਏ॥

*ਦੋਹਿਰਾ:-*

***ਇਹ ਦੂਜਾ ਹੈ ਮੁੱਝਦਾ ਜੋ ਹੋਇਆ ਪ੍ਰਸੰਗ।***
***ਸੁਣਨ ਹਾਰੇ ਲੋਗ ਸੇ ਹੋਏ ਮਨ ਵਿੱਚ ਦੰਗ॥44॥***
***ਊਆ ਬਾਈ ਕਰ ਗਏ ਤਦੋਂ ਸੰਤ ਜੀ ਆਪ।***
***ਸੱਤ ਆਖਦਿਆਂ ਮੁੱਝ ਨੂੰ ਲਗੇ ਨਾ ਕੋਈ ਪਾਪ॥35॥***
***ਜੋ ਇਸ ਵਿੱਚ ਕੁਝ ਸ਼ੱਕ ਹੈ ਤਾਂ ਚਲੇ ਉਸ ਕੇਰ॥***
***ਉਤਰ ਮੇਰੇ ਕਥਨ ਦਾ ਦੇਵਨ ਹੋਇ ਦਲੇਰ॥36॥***
***ਜਿਸ ਤੇ ਸੱਚੀ ਹੋਇ ਜਗ ਇਹ ਲੋਗਾਂ ਦੀ ਗੱਪ॥***
***ਗੁਰੂ ਜਿਨ੍ਹਾਂ ਦੇ ਟੱਪਨੇ ਚੇਲੇ ਜਾਨ ਛੜੱਪ॥37॥***
***ਪਰ ਮੈਂ ਜਾਣਾ ਸਭ ਨੂੰ ਇਹ ਮਹਿ ਨਾਹੀ ਕੋਇ॥***
***ਮੇਰੇ ਇਸ ਪ੍ਰਸੰਗ ਦਾ ਖੰਡਨ ਕਰ ਹੈ ਜੋਇ॥38॥***

◆◆◆◆

ਬਾਕੀ ਅਗਲੇ ਅੰਕ 'ਚ

# ਇਸ ਬਿਧ ਰੁਲੀ ਪਾਤਸ਼ਾਹੀ
# ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ?

ਗੁਰਪ੍ਰੀਤ ਸਿੰਘ



28. ਅਖੰਡ ਪਾਠ ਕਿੰਨੇ ਜ਼ਰੂਰੀ ਹੋ ਗਏ ਹਨ ਇਸਦਾ ਬਹੁਤਿਆਂ ਨੂੰ ਪਤਾ ਹੈ। ਸੁੱਖ ਦਾ ਪਾਠ ਹੋਵੇ ਜਾਂ ਦੁੱਖ ਦਾ। ਗੁਰੂ ਗਰੰਥ ਸਾਹਿਬ ਦਾ ਪਾਠ ਹੋਣਾਂ ਹੀ ਹੋਣਾਂ ਹੈ ਉਹ ਵੱਖਰੀ ਗੱਲ ਹੈ ਕਿ ਰਖਵਾਉਣ ਵਾਲਿਆਂ ਕੋਲ ਸੁਣਨ ਦੀ ਫੁਰਸਤ ਹੈ ਵੀ ਜਾਂ ਨਹੀਂ। ਪਾਠ ਕਰਨਾ ਮੇਰਾ ਪ੍ਰੋਫੈਸ਼ਨ ਨਹੀਂ ਹੈ ਬੱਸ ਖੋਟੇ ਸਿੱਕੇ ਦੀ ਤਰ੍ਹਾਂ ਲੋਕ ਵਰਤ ਲੈਂਦੇ ਹਨ ਤੇ ਉਹਨਾਂ ਦਾ ਰਖਵਾਇਆ ਪਾਠ ਮੇਰੇ ਬਿਨਾਂ ਸੰਪੂਰਨ (?) ਵੀ ਨਹੀਂ ਹੁੰਦਾ। (ਕਾਰਨ ਨਾਂ ਪੁੱਛੋ ਏਨਾਂ ਹੀ ਕਾਫੀ ਹੈ) ਸਵੇਰ ਦੀ ਡਿਊਟੀ 6 ਤੋਂ 8 ਹੈ। 'ਮੱਧ ਦੀ ਅਰਦਾਸ' ਆਉਣ ਵਾਲੀ ਹੈ। ਮੇਰੇ ਤਾਬਿਆ ਬੈਠਣ ਤੋਂ ਪਹਿਲਾਂ ਹੀ ਇੱਕ ਪਰਚੀ ਗੁਰੂ ਗਰੰਥ ਸਾਹਿਬ ਦੇ ਕੋਨੇ (ਪੰਨਿਆਂ ਦੇ ) ਵਿੱਚ ਪਈ ਹੈ ਲਿਖਿਆ ਹੈ, " ਮੱਧ ਦੀ ਅਰਦਾਸ 7 ਵਜੇ ਕਰਨੀ ਹੈ ਪਾਠ ਸਹੀ ਕਰਨਾਂ"। ਪਰ ਪਾਠ ਤਾਂ ਪਾਠ ਹੈ 7.30 ਵੱਜ ਹੀ ਜਾਂਦੇ ਹਨ। ਅਰਦਾਸ ਕਰਨ ਵਾਲਾ ਪੰਨਾਂ ਵੇਖਦਾ ਹੈ ਤੇ ਉਹ 703 ਪੰਨੇ 'ਤੇ ਹੀ ਅਨੰਦ ਸਾਹਿਬ ਦਾ ਪਾਠ ਕਰਨਾਂ ਸ਼ੁਰੂ ਕਰ ਦਿੰਦਾ ਹੈ। ਅਰਦਾਸ ਕਰਦੇ ਸਮੇਂ ਕਹਿੰਦਾ ਹੈ, "ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਹੈ ਆਪ ਜੀ ਨੂੰ 'ਭੋਗ' ਲੱਗੇ"। ਮਨ ਵਿੱਚ ਇੱਕ ਪੀੜ ਉਠਦੀ ਹੈ। ਮੇਰੀ ਡਿਊਟੀ ਤੋਂ ਬਾਦ ਉਸੇ ਦੀ ਡਿਊਟੀ ਹੈ। ਮੈਂ ਇੱਕ ਕਾਗਜ਼ ਲੈ ਕੇ ਉਸ 'ਤੇ ਲਿਖਦਾ ਹਾਂ, "ਗੁਰੂ ਗਰੰਥ ਸਾਹਿਬ ਜੀ ਮੂਰਤੀ ਨਹੀਂ ਹਨ। 'ਭੋਗ' ਮੂਰਤੀਆਂ ਨੂੰ ਲੱਗਦਾ ਹੈ ਦੇਗ "ਪ੍ਰਵਾਨ ਹੋਵੇ" ਕਹਿਣਾਂ ਚਾਹੀਦਾ ਹੈ" ਇਹ ਲਿਖੀ ਪਰਚੀ ਉਸਦੀ ਜੇਬ੍ਹ ਵਿੱਚ ਪਾ ਕੇ ਘਰ ਨੂੰ ਆ ਜਾਂਦਾ ਹਾਂ। ਜੋ ਅੰਮ੍ਰਿਤਧਾਰੀ ਨਹੀਂ ਉਹ ਗੁਰੂ ਵਾਲਾ ਨਹੀਂ, ਪਰ ਜੋ ਗੁਰੂ ਵਾਲਾ ਹੈ ਉਸਨੂੰ ਇਹ ਵੀ ਨਹੀਂ ਪਤਾ ਕਿ ਪ੍ਰਵਾਨ ਹੋਣਾਂ ਕਹਿਣਾਂ ਚਾਹੀਦਾ ਹੈ ਜਾਂ ਭੋਗ ਲੱਗੇ? ਅਜਿਹੇ ਗਾਤਰੇ ਪਾਏ ਕਿਸ ਕੰਮ ਤੇ ਕਿਸ ਕੰਮ ਅਜਿਹੀ ਸਿੱਖੀ? ਜਿਹਨਾਂ ਨੇ ਸੇਧ ਦੇਣੀ ਹੈ ਉਹ ਖੁੱਦ ਹੀ ਕੱਖ ਪੜ੍ਹਕੇ ਰਾਜ਼ੀ ਨਹੀਂ। ਜੋ ਪੜ੍ਹਿਆ ਹੈ ਓਸੇ ਨਾਲ ਹੀ ਕੰਮ ਚਲਾਈ ਜਾਂਦੇ ਹਨ ਉਹਨਾਂ ਨੂੰ ਸੁਧਾਰ ਨਾਲ ਕੋਈ ਸਰੋਕਾਰ ਨਹੀਂ ਹੈ।

29.. ਗੁਰਦਵਾਰਿਆਂ ਵਿੱਚ ਜਾਣਾ ਚਾਹੀਦਾ ਹੈ ਇਹ ਗੱਲਾਂ ਆਮ ਹੁੰਦੀਆਂ ਹਨ। ਗੁਰੂ ਗਰੰਥ ਸਾਹਿਬ ਜੀ ਸਿੱਖਾਂ ਦੇ ਗੁਰੂ ਹਨ। ਪਰ ਗੁਰਦਵਾਰੇ ਜਾਈਏ ਤਾਂ ਲੋਕ ਗੁਰੂ ਗਰੰਥ ਸਾਹਿਬ ਨੂੰ ਮੱਥਾ ਬਾਦ ਵਿੱਚ ਟੇਕਦੇ ਹਨ ਪਹਿਲਾਂ ਮੱਥਾ ਨਿਸ਼ਾਨ ਸਾਹਿਬ ਨੂੰ ਟੇਕਿਆ ਜਾਂਦਾ ਹੈ। ਨਿਸ਼ਾਨ ਸਾਹਿਬ ਤਾਂ ਗੁਰਦੁਵਾਰੇ ਦਾ ਪ੍ਰਤੀਕ ਹੈ ਨਾ ਕਿ ਗਿਆਨ ਦਾ ਸੋਮਾਂ। ਜੋ ਸੇਧ ਗੁਰਬਾਣੀ ਪੜ੍ਹਨ ਨਾਲ ਮਿਲਣੀ ਹੈ ਉਹ ਨਿਸ਼ਾਨ ਸਾਹਿਬ ਨੂੰ ਮੱਥਾ ਟੇਕਣ ਨਾਲ ਨਹੀਂ। ਜਦੋਂ ਸਿਆਣੇ ਹੀ ਇਸ ਪਾਸੇ ਤੁਰ ਪੈਣ ਤਾਂ ਨਾਲ ਲਿਆਂਦੇ ਬੱਚੇ ਗੁਰੂ ਗਰੰਥ ਸਾਹਿਬ 'ਤੇ ਕਿਓਂ ਵਿਸ਼ਵਾਸ਼ ਕਰਨਗੇ? ਮਨ ਕੀ ਮਤਿ ਤਿਆਗਹੁ ਹਰਿ ਜਨਿ॥ 209॥

30. ਹਫਤਾਵਾਰੀ ਦੀਵਾਨ ਜਾਂ ਸਮਾਗਮ ਤੱਦ ਤੱਕ ਸੰਪੂਰਨ ਨਹੀਂ ਜੱਦ ਤੱਕ ਲੰਗਰ ਨਹੀਂ ਛਕਿਆ ਜਾਂਦਾ। ਮੈਂ ਵੀ ਸੰਗਤ ਵਿੱਚ ਬੈਠਦਾ ਹਾਂ। ਪੂਰਾ ਪ੍ਰੋਗਰਾਮ ਹੋਣ ਤੋਂ ਬਾਦ ਲੰਗਰ ਛੱਡ ਕੇ ਮੈਂ ਵੀ ਨਹੀਂ ਜਾਂਦਾ। ਪੰਗਤ ਵਿੱਚ ਬੈਠਦਾ ਹਾਂ। ਸਾਹਮਣੇ ਲਾਈਨ ਵਿੱਚ ਬੈਠੀ ਪੰਗਤ ਵਿੱਚ ਇੱਕ ਸਿੱਖ 'ਤੇ ਨਜ਼ਰ ਪੈਂਦੀ ਹੈ। ਸੁਭਾਵਕ ਹੀ ਨਜ਼ਰ ਗੁੱਟ 'ਤੇ ਪੈਂਦੀ ਹੈ। ਦੇਖਦਾ ਹਾਂ ਸਰਦਾਰ ਜੀ ਨੇ ਗੁੱਟ 'ਤੇ ਰੌਲੀ ਬੱਧੀ ਹੈ। ਫਿਰ ਸੋਚਦਾ ਹਾਂ ਕਿ ਇਸਨੇ ਹੀ ਬੱਧੀ ਹੈ ਜਾਂ ਹੋਰ ਕਿਸੇ ਨੇ ਵੀ? ਇੱਕ ਨਜ਼ਰ ਪੈਂਦੀ ਹੈ ਇੱਥੇ ਇੱਕ ਨਹੀਂ ਸਾਰੀ ਲਾਈਨ ਹੀ ਇਸੇ ਤਰ੍ਹਾਂ ਦੀ ਹੈ। ਵਾਹ! ਵਾਹ! ਖਾਲਸਾ ਮੇਰੋ ਰੂਪ ਹੈ ਖਾਸ? ਇਹ ਕਿਸ ਗੁਰੂ ਦੇ ਰੂਪ ਹਨ? ਇਹ ਉਸ ਮਹਾਨ ਗੁਰੂ ਦੇ ਸਿੱਖ ਨਹੀਂ ਹੋ ਸਕਦੇ ਜਿਸਨੇ ਕਦੀ ਕਿਹਾ ਸੀ "ਇਨਹੀਂ ਕੀ ਕਿਰਪਾ ਸੇ ਸਜੇ ਹਮ ਹੈ... ॥" (ਗੁਰੂ ਗੋਬਿੰਦ ਸਿੰਘ ਜੀ)

31. ਮੈਂ ਆਪਣੇ ਲੜਕੇ ਨੂੰ ਡਿਗਰੀ ਕਰਾਉਣ ਲਈ (ਦਾਖਲੇ ਵਾਸਤੇ) ਕਿਸੇ ਜਾਣਕਾਰ ਨੂੰ ਨਾਲ ਲੈ ਕੇ ਜਾਂਦਾ ਹਾਂ ਤਾਂ ਕਿ ਸੀਟ ਮਿਲ ਸਕੇ। ਅਸੀਂ ਜਾਂਦੇ ਹਾਂ, ਗੱਲਬਾਤ ਹੁੰਦੀ ਹੈ, ਉਹ ਗੱਲਾਂ ਵਿੱਚ

ਪੁੱਛਦਾ ਹੈ- ਆਪ ਕਿਸ ਮੇਂ ਆਤੇ ਹੈਂ ? ਐਸ. ਸੀ/ਐਸ. ਟੀ ਜਾਂ ਜਨਰਲ ਮੇਂ? ਇਸ ਤੋਂ ਪਹਿਲਾਂ ਕੁੱਝ ਹੋਰ ਜਵਾਬ ਨਹੀਂ ਦਿੱਤਾ ਜਾ ਸਕਦਾ। ਮੈਂ ਬਿਪ੍ਰਨ ਦੀ ਰੀਤ ਦਾ ਸਹਾਰਾ ਲੈ ਕੇ ਕਹਿੰਦਾ ਹਾਂ, ਜਨਰਲ ਕੈਟਾਗਿਰੀ ਮੇਂ। ਨਮਸਕਾਰ ਕਰਕੇ ਵਾਪਸ ਪਰਤਦਾ ਹਾਂ। ਤੁਰਿਆ ਆਉਂਦਾ ਸੋਚਦਾ ਹਾਂ, ਇਸ ਨੂੰ ਕਿਵੇਂ ਪਤਾ ਕਿ ਸਿੱਖਾਂ ਵਿੱਚ ਜਾਤ ਪਾਤ ਹੁੰਦੀ ਹੈ? ਪਰ ਫਿਰ ਸੋਚਦਾ ਹਾਂ ਪਤਾ ਕਿਵੇਂ ਨਹੀਂ ਹੋਵੇਗਾ ਅਖਬਾਰਾਂ ਵਿੱਚ ਜਾਤ ਪਾਤ, ਮੈਟਰੀਮੋਨੀਅਲ ਵਿੱਚ ਜਾਤ ਪਾਤ, ਦਲਿਤਾਂ ਦਾ ਮਨਿਸਟਰ ਦਲਿਤ (?) ਸਰਦਾਰ (?), ਖੇਤੀਬਾੜੀ ਦਾ ਮਨਿਸਟਰ ਜੱਟ, ਖੇਡਾਂ ਦਾ ਕੋਈ ਹੋਰ, ਪੁਲੀਸ ਦਾ ਕੋਈ ਹੋਰ। ਕਹਿੰਦੇ ਹਨ ਅੰਮ੍ਰਿਤ ਛਕੋ ਸਿੰਘ ਸਜੋ, ਕਾਹਦੇ ਲਈ? ਗਾਤਰੇ ਪਾਉਣ ਵਾਲੇ ਵੀ ਜਾਤ ਪਾਤ ਦਾ ਸੱਪ ਗਲੇ ਵਿੱਚ ਪਾਈ ਫਿਰਦੇ ਹਨ। (ਛਪਣ ਵਾਲੇ ਪੰਜਾਬੀ ਦੇ ਅਖਬਾਰ ਤੇ ਧਾਰਮਿਕ ਮੈਗਜ਼ੀਨ ਇਸ ਸੱਪ ਨੂੰ ਬਖੂਬੀ ਪਾਈ ਫਿਰਦੇ ਹਨ ਪਰ ਕੌਮ ਦਾ ਨੁਕਸਾਨ ਕਰਨ ਲਈ ਦੂਜਿਆਂ ਨੂੰ ਕੋਸਦੇ ਹਨ। ਜੇ ਗੱਲ ਝੂਠ ਲੱਗੇ ਤਾਂ ਕੋਈ ਵੀ ਮੈਗਜ਼ੀਨ/ਅਖਬਾਰ ਉਠਾ ਕੇ ਵੇਖ ਲਓ) ਵੈਸੇ ਛਾਤੀ ਠੋਕ ਕੇ ਕਹਿੰਦੇ ਹਨ ਅਸੀਂ ਗੁਰਸਿੱਖ ਹਾਂ। ਇਹ ਕਾਹਦੀ ਗੁਰਸਿੱਖੀ ਹੋਈ? ਗੁਰਸਿੱਖ ਤਾਂ ਗੁਰੂ ਦਾ ਰੂਪ ਹੈ ਪਰ ਗੁਰੂ ਦਾ ਰੂਪ ਵਰਣ ਵੰਡ ਦਾ ਸ਼ਿਕਾਰ ਕਿਓਂ ਹੈ? ਕੌਮ ਨੂੰ ਅੰਮ੍ਰਿਤ ਛਕਾਉਣ ਵਾਲਿਓ ਤੇ ਗੁਰੂ ਵਾਲੇ ਬਣਾਉਣ ਵਾਲਿਓ, ਗੁਰਮਤਿ ਦੇ ਮਹਾਨ ਸਕਾਲਰਜ਼, ਸਿੰਘ ਸਾਹਿਬਾਨ ਜ਼ਰਾ ਦੱਸਣ ਦੀ ਖੇਚਲ ਕਰਨਗੇ ਕਿ ਅਜਿਹੇ ਮਸਲੇ 'ਤੇ ਲਏ ਜਾਂਦੇ ਸਰਟੀਫਿਕੇਟ ਤੇ ਰੀਜ਼ਰਵੇਸ਼ਨ ਕਿਸ ਅੰਮ੍ਰਿਤ ਦੀ ਮਹਾਨਤਾ ਦਰਸਾਉਂਦੇ ਹਨ? ਕੀ ਪੰਜ ਤਖਤਾਂ ਦੇ ਸਿੰਘ ਸਾਹਿਬਾਨ ਇਸਦਾ ਜਵਾਬ ਦੇਣਗੇ? ਕਿਓਂ ਕਿ ਗੁਰੂ ਨੇ ਕੌਮ ਦੀ ਅਗਵਾਈ ਪੰਜਾਂ ਪਿਆਰਿਆਂ ਦੇ ਸਪੁਰਦ ਕੀਤੀ ਸੀ। (ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥ 1103॥)

32. ਇੱਕ ਹੋਰ ਗੱਲ ਦਾ ਪਤਾ ਲਗਦਾ ਹੈ, ਹੁਣ ਪੜ੍ਹਾਈ ਲਈ ਸੀਟਾਂ ਲੈਣੀਆਂ ਹਨ ਤਾਂ ਸਲਾਹਾਂ ਵੀ ਮਿਲ ਜਾਂਦੀਆਂ ਹਨ। ਤਰੀਕਾ ਹੈ, ਬੈਕਵਰਡ ਦਾ ਸਰਟੀਫਿਕੇਟ ਬਣਾ ਲਓ। ਕਿਥੋਂ ਤੇ ਕਿਵੇਂ ਬਣਦਾ ਹੈ ? ਇਹ ਪੜ੍ਹੇ ਲਿਖੇ ਵੀ ਜਾਣਦੇ ਹਨ ਤੇ ਅਨਪੜ੍ਹ ਵੀ। ਪਰ ਹੈਰਾਨੀ ਹੈ ਜਿਸ ਨੂੰ ਪਤਾ ਹੈ ਕਿ ਇਹ ਸਰਟੀਫਿਕੇਟ ਕਿਥੋਂ ਤੇ ਕਿਵੇਂ ਬਣਦੇ ਹਨ ਉਹ 'ਬੈਕਵਰਡ' ਕਿਵੇਂ ਹੋਇਆ? ਹੋਰ ਕੰਮਾਂ ਲਈ ਤਾਂ ਪੜ੍ਹੇ ਲਿਖੇ ਕਹਿ ਦਿੰਦੇ ਹਨ "ਤੈਨੂੰ ਨਹੀਂ ਪਤਾ ਅਸੀਂ ਜਾਣਦੇ ਹਾਂ, ਜੇ ਨਹੀਂ ਕਿਸੇ ਗੱਲ ਦਾ ਪਤਾ ਤਾਂ ਚੁੱਪ ਰਹੋ ਪਰ ਗੁਰਮਤਿ ਦੇ ਮਸਲੇ 'ਤੇ ਫਿਰ ਇਹਨਾਂ ਦਾ ਗਿਆਨ ਛੂੰ ਮੰਤਰ ਹੋ ਜਾਂਦਾ ਹੈ। ਜੇ ਪੜ੍ਹਿਆਂ ਲਿਖਿਆਂ ਦਾ ਇਹ ਹਾਲ ਹੈ ਤਾਂ "ਪੜ੍ਹਿਆ ਹੋਵੈ ਗੁਨਾਹਗਾਰ ਤਾ ਓਮੀ ਸਾਧ ਨ ਮਾਰੀਐ." ਪੜ੍ਹੇ ਲਿਖੇ ਜੇ ਅਨਪੜ੍ਹਾਂ ਦਾ ਸੁਧਾਰ ਨਹੀਂ ਕਰ ਸਕਦੇ ਤਾਂ ਜਥੇਦਾਰਾਂ 'ਤੇ ਕਾਹਦਾ ਦੋਸ਼? ਫਿਰ ਦੋਸ਼ ਕਮੇਟੀਆਂ 'ਤੇ ਧਾਰਮਿਕ ਸੰਸਥਾਵਾਂ ਅਤੇ ਹੋਰਨਾਂ 'ਤੇ ਕਿਓਂ? ਰੋਸੁ ਨ ਕੀਜੈ ਉਤਰੁ ਦੀਜੈ ॥938॥

33. ਅਖਬਾਰਾਂ ਵਿੱਚ ਰੌਲਾ ਪੈਂਦਾ ਹੈ, ਦਸਮ ਗ੍ਰੰਥ ਦਸਵੇਂ ਗੁਰੂ ਦੀ ਕ੍ਰਿਤ ਹੈ ਇਸ ਲਈ ਇਸਦਾ ਪ੍ਰਕਾਸ਼ ਹੋਣਾਂ ਚਾਹੀਦਾ ਹੈ ਤੇ ਕਥਾ ਵੀ, ਪਰ ਦੂਜਾ ਧੜਾ ਵਿਰੋਧ ਕਰਦਾ ਹੈ ਕਿ 1. ਇਸਦੇ ਪ੍ਰਕਾਸ਼ ਹੋਣ ਨਾਲ ਗੁਰੂ ਗਰੰਥ ਸਾਹਿਬ ਦੀ ਅਹਿਮੀਅਤ ਘੱਟਦੀ ਹੈ, 2. ਇਸਦੀ ਭਾਸ਼ਾ ਏਨੀ ਗੰਦੀ ਹੈ ਕਿ ਬੰਦਾ ਕਥਾ ਸੁਣ ਹੀ ਨਹੀਂ ਸਕਦਾ। ਸਮਝ ਨਹੀਂ ਲੱਗਦੀ ਕਿ ਦੋਵੇਂ ਧਿਰਾਂ ਆਪਣੀ ਜਗ੍ਹਾ 'ਤੇ ਬਜਿਦ ਕਿਓਂ ਹਨ। ਜਦੋਂ ਪ੍ਰਚਾਰਕ ਨੂੰ ਫਤਹਿ ਦਾ ਜਵਾਬ ਸੰਗਤ (?) ਨਾਂ ਦਵੇ ਤਾਂ ਉਹ ਕਹਿੰਦਾ ਹੈ, "ਸਾਧ ਸੰਗਤ ਜੀ, ਜਵਾਬ ਨਹੀਂ ਆਇਆ"। ਕਲਗੀਧਰ ਨੇ ਕਿਹਾ ਹੈ ਜੋ ਜਵਾਬ ਦਵੇ ਉਸ ਵੱਲ ਮੇਰਾ ਮੂੰਹ ਤੇ ਜੋ ਨਾਂ ਦਵੇ ਉਸ ਵੱਲ ਮੇਰੀ ਪਿੱਠ। ਜਦੋਂ ਸਾਰੇ ਹੀ ਬਿਪ੍ਰਨ ਦੀਆਂ ਰੀਤਾਂ ਵੱਲ ਤੁਰ ਪੈਣ ਤਾਂ ਗੁਰੂ ਵੱਲ ਮੂੰਹ ਕਿਸਦਾ ਤੇ ਪਿੱਠ ਕਿਸਦੀ? ਕੀ ਫਤਹਿ ਬੁਲਾਉਣ ਨਾਲ ਹੀ ਅਸੀਂ ਗੁਰਮੁੱਖ ਹੋ ਜਾਂਦੇ ਹਾਂ ਜਾਂ ਗੁਰੂ ਦੇ ਸਿੱਖ? ਦਸਮ ਗਰੰਥ ਦੇ ਪ੍ਰਕਾਸ਼ ਨਾਲ ਗੁਰੂ ਗਰੰਥ ਦੀ ਅਹਿਮੀਅਤ ਘੱਟਦੀ ਹੈ ਪਰ ਗਲਤ ਪਾਸੇ ਜਾਈ ਜਾਣ ਨਾਲ ਕਿੰਨੀ ਕੁ ਵੱਧਦੀ ਹੈ? ਰਹੀ ਕਥਾ ਕਰਨ ਦੀ ਗੱਲ, ਜੋ ਸੁਣੀ ਨਹੀਂ ਜਾ ਸਕਦੀ ਤਾਂ ਘਰਾਂ ਵਿੱਚ ਬੋਲਿਆ ਜਾਂਦਾ ਗੰਦ ਤੇ ਕੱਢੀਆਂ ਜਾਂਦੀਆਂ ਗਾਲਾਂ ਉਹ ਕਿਹੜੇ ਗਰੰਥ ਵਿਚੋਂ ਲਈਆਂ ਜਾਂਦੀਆਂ ਹਨ ? ਕੀ ਕਦੀ ਕਿਸੇ ਸੋਚਿਆ ਹੈ? ਜਾਂ ਕੀ ਇਹਨਾਂ ਸਾਰਿਆਂ ਨੇ (ਸਮੁੱਚੀ ਕੌਮ) ਅੰਦਰ ਖਾਤੇ ਇਹੋ ਹੀ ਤਾਂ ਨਹੀਂ ਪੜ੍ਹ ਰੱਖੀਆਂ? ਇਥੇ ਅੰਮ੍ਰਿਤ ਦੀ ਜਾਂ ਨਿਤਨੇਮ ਦੀ ਕੀ ਅਹਿਮੀਅਤ ਰਹਿ ਜਾਂਦੀ ਹੈ? ਵੈਸੇ ਕਿਹਾ ਤਾਂ ਇਹ ਜਾਂਦਾ ਹੈ ਕਿ ਜੋ ਅੰਮ੍ਰਿਤਧਾਰੀ ਨਹੀਂ ਉਹ ਗੁਰੂ ਦਾ ਸਿੱਖ ਹੀ ਨਹੀਂ। ਕੀ ਗੰਦੀਆਂ ਗਾਲਾਂ ਕੱਢਣ ਵਾਲੇ, ਕਥਾ ਕਰਨ ਵਾਲੇ ਤੇ ਗੁਰੂ ਗਰੰਥ ਸਾਹਿਬ ਦੀ ਅਹਿਮੀਅਤ ਖਤਮ ਹੋਣ ਦੀ ਚਿੰਤਾ

ਕਰਨ ਵਾਲੇ ਕਦੀ ਸੋਚਣਗੇ? ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥ 259॥

34. ਜੈਪੁਰ ਸੜਕ ਦੇ ਇੱਕ ਪਾਸੇ ਖੜ੍ਹਾ ਹਾਂ। ਇੱਕ ਸਿੱਖ ਨੌਜਵਾਨ (ਜਿਸਨੂੰ ਮੈਂ ਜਾਣਦਾ ਹਾਂ) ਉਹ ਵੀ ਸੜਕ ਦੇ ਇੱਕ ਪਾਸੇ ਆਪਣੇ ਦੋਸਤ ਨਾਲ ਖੜ੍ਹਾ ਹੈ। ਉਹ ਉਸ ਕੋਲੋਂ ਗੁਟਕਾ ਖੋਹ ਲੈਂਦਾ ਹੈ। ਉਹ ਅੱਗੋਂ ਰੋਕਦਾ ਹੈ ਤੇ ਕਹਿੰਦਾ ਹੈ," ਆਪ ਲੋਗ ਤੋਂ ਯੇ ਨਹੀਂ ਖਾਤੇ?" (ਕਹਿਣ ਦਾ ਭਾਵ ਹੈ ਸਿੱਖ ਧਰਮ ਵਿੱਚ ਮਨ੍ਹਾਂ ਹੈ) ਤੁਮ ਕਿਓਂ ਖਾ ਰਹੇ ਹੋ? ਅੱਗੋਂ ਉਹ ਕਹਿੰਦਾ ਹੈ, "ਹਮ ਤੋ ਸਾਰਾ ਕੁੱਝ ਖਾ ਜਾਤੇ ਹੈ" ਸੋਚਦਾ ਹਾਂ ਇਹੋ ਜਿਹੇ ਨੌਜਵਾਨਾਂ ਨੂੰ ਸਿੱਖ ਧਰਮ ਬਾਰੇ ਕੀ ਜਾਣਕਾਰੀ ਦਿੱਤੀ ਜਾ ਸਕਦੀ ਹੈ? ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੂ ਖਾਕੂ॥ ਇਨ ਕੀ ਓਰ ਨ ਕਬਹੂ ਦੇਖੈ ਰਹਿਤਵੰਤ ਜੋ ਸਿੰਘ ਬਸੇਖੈ॥ {ਰਹਿਤਨਾਮਾ ਭਾਈ ਦੇਸਾ ਸਿੰਘ ਜੀ}

35. ਸਿੱਖ ਫੁਲਵਾੜੀ ਦੇ ਚੰਦੇ ਬੁੱਕ ਕਰਨ ਲਈ ਕਾਲਜ ਤੋਂ ਕੁੱਝ ਰਸੀਦ ਬੁੱਕਾਂ ਮੰਗਵਾਉਂਦਾ ਹਾਂ। ਪਰ ਕਿਸੇ ਕਾਰਨ ਵੱਸ ਬੁੱਕ ਨਹੀਂ ਹੁੰਦੇ। ਪਤਾ ਲਗਦਾ ਹੈ ਕਿ ਦੋ ਰੋਜ਼ਾ 'ਗੁਰਮਤਿ ਸਮਾਗਮ' ਹੋ ਰਿਹਾ ਹੈ। ਸੋਚਦਾ ਹਾਂ, ਹੁਣ ਚੰਗਾ ਮੌਕਾ ਹੈ, ਸੰਗਤ ਵੀ ਕਾਫੀ ਆਵੇਗੀ ਤੇ ਇਸ ਤਰ੍ਹਾਂ 'ਸਿੱਖ ਫੁੱਲਵਾੜੀ' ਹੋਰ ਬੁੱਕ ਕਰ ਸਕਾਗਾਂ। ਮੈਂ ਜਾਂਦਾ ਹਾਂ, ਕੈਸ਼ੀਅਰ ਦੇ ਲਾਗੇ ਹੀ ਬੈਠ ਜਾਂਦਾ ਹਾਂ। ਲੋਕ ਆਉਂਦੇ ਹਨ ਰਸੀਦਾਂ ਕਟਵਾਉਂਦੇ ਹਨ ਕੋਈ 101/- ਦੀ ਕਟਵਾਉਂਦਾ ਹੈ ਤੇ ਕੋਈ 501 ਦੀ, ਕੋਈ 3000/- ਦੀ, ਕੋਈ 5000/- ਦੀ ਤੇ ਕੋਈ 1100/- ਦੀ। ਮੈਂ ਉਹਨਾਂ ਦੇ ਮੂੰਹ ਵੱਲ ਵੇਖਦਾ ਹਾਂ ਕਿ ਕੋਈ ਪੁੱਛੇ ਕਿ ਤੁਸੀ ਮੈਗਜ਼ੀਨ ਬੁੱਕ ਕਰਦੇ ਹੋ? ਪਰ ਕੋਈ ਨਹੀਂ ਪੁੱਛਦਾ। ਰੁੱਗਾਂ ਦੇ ਰੁੱਗ "ਗੁਰੂ ਘਰ ਦੀ ਸੇਵਾ" ਦੇ ਨਾਂਮ 'ਤੇ ਲੋਕ ਦਈ ਜਾਂਦੇ ਹਨ, ਪਰ ਰਸਾਲੇ/ਮੈਗਜ਼ੀਨ ਲਗਵਾਉਣ ਦੀ ਰੁੱਚੀ ਬਿਲਕੁਲ ਨਹੀਂ ਹੈ। ਗੁਰਬਾਣੀ ਦੇ ਫੁਰਮਾਨ ਪਏ ਖੂਹ ਖਾਤੇ। ਕੌਣ ਦੱਸੇ ਕਿ "ਅਕਲੀ ਸਾਹਿਬ ਸੇਵੀਐ ਅਕਲੀ ਕੀਚੈ ਦਾਨ" ਜਦੋਂ ਸੈਂਕੜਿਆਂ ਦੇ ਹਿਸਾਬ ਜਪੁਜੀ ਸਾਹਿਬ ਦੇ ਪਾਠ ਤੇ ਸੁਖਮਨੀ ਸਾਹਿਬ ਦੇ ਪਾਠ ਕਰਨ ਨਾਲ ਸਾਰੇ ਸੁੱਖ ਹੀ ਪ੍ਰਾਪਤ ਹੋ ਜਾਣ ਤਾਂ ਦਾਨ ਦਾ ਕਿਵੇਂ ਪਤਾ ਲੱਗੇ ਕਿ ਕਿੱਥੇ ਕਰਨਾਂ ਹੈ, ਕਿੱਥੇ ਨਹੀਂ? ਹਾਰ ਕੇ ਮੈਂ ਸੰਗਤ ਨੂੰ ਦੇਣਾਂ ਸ਼ੁਰੂ ਕਰਦਾ ਹਾਂ ਕਿ ਇਸਦਾ ਕੋਈ ਪੈਸਾ ਨਹੀਂ ਹੈ ਸੇਵਾ ਦੇ ਤੌਰ 'ਤੇ ਵੰਡ ਰਿਹਾਂ ਹਾਂ। ਏਨੇ ਵਿੱਚ ਕੇਵਲ ਦੋ 'ਸਿੱਖ ਫੁਲਵਾੜੀ' ਹੀ ਬੁੱਕ ਹੁੰਦੇ ਹਨ। (ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥831॥

36. ਕੁੱਝ ਅਖਬਾਰਾਂ ਦੇ 'ਸੰਡੇ ਐਡੀਸ਼ਨ' ਮੈਨੂੰ ਮਿਲਦੇ ਹਨ ਜੋ ਕਿ ਲੁਧਿਆਣੇ ਤੋਂ ਕਿਸੇ ਗੁਰਮੁੱਖ ਪਿਆਰੇ ਨੇ ਭੇਜੇ ਹਨ। ਖੋਲ੍ਹਦਾ ਜਾਂਦਾ ਹਾਂ, ਪੜ੍ਹਦਾ ਹਾਂ। ਇੱਕ ਲੇਖ 'ਤੇ ਨਜ਼ਰ ਪੈਂਦੀ ਹੈ। ਨਜ਼ਰਾਂ ਟਿੱਕਦੀਆਂ ਹਨ । ਪੂਰਾ ਪੜ੍ਹਨ ਲੱਗ ਜਾਂਦਾ ਹਾਂ। ਹੈਰਾਨ ਹੁੰਦਾ ਹਾਂ ਜਦੋਂ ਇਹ ਸਤਰਾਂ ਪੜ੍ਹਦਾ ਹਾਂ-" ਬਲਵੰਤ ਸਿੰਘ ਨੇ ਕਿਹਾ, ਅਸੀਂ ਹਿਮਾਚਲ ਤੇ ਰਾਜਸਥਾਨ ਦੀ ਗੱਲ 'ਫਿਲਹਾਲ' ਛੱਡਦੇ ਹਾਂ"। ਅਡਵਾਨੀ ਕਹਿੰਦਾ ਹੈ-"ਫਿਲਹਾਲ ਜਾਂ ਹਮੇਸ਼ਾਂ ਕੇ ਲੀਏ"? "ਚਲੋ! ਐਸਾ ਹੀ ਸਹੀ ਹਮੇਸ਼ਾਂ ਕੇ ਲੀਏ" ਬਲਵੰਤ ਸਿੰਘ ਕਹਿੰਦਾ ਹੈ। ਮੀਟਿੰਗ ਖਤਮ ਹੋਣ ਤੋਂ ਬਾਦ ਫੌਜੀ ਅਫਸਰ ਤੇ ਬੁੱਧੀਜੀਵੀ ਬਲਵੰਤ ਸਿੰਘ ਦੇ ਗਲ ਪੈਂਦੇ ਹਨ ਕਿ ਉਸਨੇ ਏਦਾਂ ਕਿਓਂ ਕਿਹਾ" (ਰੋਜ਼ਾਨਾ ਸਪੋਕਸਮੈਨ 7 ਸਤੰਬਰ 2008) ਸੋਚਦਾਂ ਹਾਂ ਜੇ ਅੱਜ ਕਿਤੇ ਅਬਦਾਲੀ ਹੁੰਦਾ ਤਾਂ ਉਹ ਆਪਣੀ ਕੀਤੀ ਭਵਿੱਖਬਾਣੀ ਵਾਪਸ ਲੈਂਦਾ ਤੇ ਕਹਿੰਦਾ. " ਜਿਹਨਾਂ ਲਈ ਇਹ ਸਾਡੇ ਨਾਲ ਲੜਦੇ ਰਹੇ ਉਹਨਾਂ ਦੀਆਂ ਗੁਲਾਮੀਆਂ ਕਰਨ ਵਾਲੇ ਰਾਜ ਕਰਨ ਦਾ ਸੁੱਖ ਭੋਗਣ ਵਾਲੇ, ਇਹਨਾਂ ਦੇ ਡਰ ਨਾਲ ਹੀ ਕੌਮੀ ਮਸਲਿਆਂ ਤੋਂ ਦੂਰ ਹੋ ਜਾਣ ਤਾਂ ਇਹ ਰਾਜ ਕੀ ਸਵਾਹ ਕਰਨਗੇ ਤੇ ਸਾਡੇ ਨਾਲ ਕੀ ਲੜਨਗੇ?" (ਅੰਧਾ ਆਗੂ ਜੇ ਥੀਐ..॥767॥

37. ਸਿੱਖਾਂ ਤੋਂ ਬਾਹਰ ਵੀ ਗੱਲ ਕਰ ਲਈਏ- ਇੱਕ ਹੋਰ ਵਿਅਕਤੀ ਜੋ ਰਾਜਸਥਾਨੀ ਹੈ ਉਹ ਕਿਸੇ ਹੋਰ ਦੂਜੇ ਨੂੰ ਪੁੱਛਦਾ ਹੈ. ਇਨਮੇਂ ਭੀ ਜਾਤ ਹੋਤੀ ਹੈ? ਉਹ ਕਹਿੰਦਾ ਹੈ, ਇਨਮੇਂ ਸਾਰਾ ਕੁੱਝ ਹੀ ਹੈ, ਜਾਤ ਪਾਤ ਭੀ ਹੈ, ਸਿਗਰੇਟ ਪੀਤੇ ਹੈ ਤੰਬਾਕੂ ਖਾਤੇ ਹਨ, ਸ਼ਰਾਬ ਪੀਤੇ ਹੈ, ਮੌਕਾ ਲਗੇ ਤੋ ......? ਸ਼ਰਮਸਾਰ ਹੁੰਦਾ ਹਾਂ, ਸੋਚਦਾ ਹਾਂ ਮੇਰਾ ਬੋਲਣਾਂ ਹੀ ਵਿਅਰਥ ਹੈ ਕਿਓਂ ਕਿ ਹੁਣ ਕਿਸੇ ਤੋਂ ਕੁੱਝ ਵੀ ਲੁਕਿਆ ਨਹੀਂ ਹੈ। ਝੂਠ ਬੋਲ ਕੇ ਆਪਣੀ ਹੀ ਬੇਇਜ਼ਤੀ ਕਰਵਾਉਣਾਂ ਹੈ। ਅਸੀਂ ਲੋਕਾਂ ਨੂੰ ਕੀ ਦੱਸੀਏ ਕਿ ਸਿੱਖਾਂ ਵਿੱਚ ਐਸਾ ਕੁੱਝ ਨਹੀਂ ਹੈ। ਔਰਨੁ ਕਹਾ ਉਪਦੇਸਤ ਹੈ ਪਸੁ ਤੋਹਿ ਪ੍ਰਬੋਧ ਨ ਲਾਗੋ (ਗੁਰੂ ਗੋਬਿੰਦ ਸਿੰਘ ਜੀ)

38. ਭੇਜੇ ਗਏ ਅਖਬਾਰਾਂ ਦੇ ਸੰਡੇ ਐਡੀਸ਼ਨਾਂ (ਚੜ੍ਹਦੀ ਕਲ੍ਹਾ, ਸਪੋਕਸਮੈਨ, ਪੰਜਾਬੀ ਟ੍ਰਿਬਿਊਨ, ਅਜੀਤ) ਵਿਚੋਂ ਖਬਰ ਪੜ੍ਹਦਾਂ ਹਾਂ-ਲਿਖਿਆ ਹੈ," "ਬੂਟਾ ਸਿੰਘ ਨੇ ਸਿਗਰੇਟ ਅਤੇ ਤਮਾਕੂ ਦੀ

ਵਰਤੋਂ ਅਤੇ ਕੇਸ ਦਾਹੜੀ ਮੁੰਨਣ ਦੇ ਖਿਲਾਫ ਮੁਹਿੰਮ ਨੂੰ ਅਤੇ ਗੁਰੂ ਗੋਬਿੰਦ ਸਿੰਘ ਦੇ ਹੁਕਮਾਂ ਨੂੰ ਲਾਗੂ ਕਰਨ ਨੂੰ ਧਰਮ ਨਿਰਪੱਖਤਾ ਦੇ ਮੁਕਾਬਲੇ ਉਤੇ "ਅਤਿ ਕੱਟੜ ਤਰ੍ਹਾਂ ਦੀ ਫਿਰਕਾ ਪ੍ਰਸਤੀ" ਦੱਸਿਆ। ਉਸਨੇ ਸਿੱਖ ਮੱਤ ਉਤੇ ਹਿੰਦੂ ਧਰਮ ਦੇ ਪ੍ਰਭਾਵ ਨੂੰ ਖਤਮ ਕਰਨ ਦੇ ਇਸ ਯਤਨ ਨੂੰ ਇੱਕ ਮੰਦਭਾਗੀ ਚਾਲ ਦੱਸਿਆ ਹੈ"। ਸੁਣ ਲਓ, ਮੁੱਛਾਂ ਨੂੰ ਵੱਟ ਦੇ ਕੇ ਰੱਖਣ ਵਾਲੇ ਕਹਿੰਦੇ ਹਨ ਕਿ ਅਜਿਹੀ ਮੁਹਿੰਮ ਗੁਰੂ ਦੇ ਹੁਕਮਾਂ ਦੇ ਵਿਰੁੱਧ ਹੈ। ਭਾਵ ਕਿਸੇ ਵੀ ਸਿੱਖ (ਖਾਸ ਕਰਕੇ ਇਸੇ ਬਰਾਦਰੀ ਦੇ) ਨੂੰ ਦਾੜੀ ਮੁੱਛਾਂ ਕੱਟਣੀਆਂ ਤੇ ਸਿਗਰੇਟ ਪੀਣ ਤੇ ਤਮਾਕੂ ਵਰਤਣ ਵਿੱਚ ਕੋਈ ਮਨਾਹੀ ਨਹੀਂ ਹੋਣੀ ਚਾਹੀਦੀ ਤੇ ਅਜਿਹਾ ਕਰਨ ਤੋਂ ਜੋ ਰੋਕਦਾ ਹੈ ਉਹ ਕੱਟੜਤਾ ਨੂੰ ਸ਼ਹਿ ਦਿੰਦਾ ਹੈ ਤੇ ਹਿੰਦੂ ਧਰਮ ਦੇ ਭਾਰੂ ਹੋਣਾਂ ਚਾਹੁੰਦਾ ਹੈ। ਅਜਿਹੇ ਸਿੱਖ ਹਨ ਜੋ ਨਸ਼ਿਆਂ ਤੋਂ ਦੂਰ ਰੱਖਣ ਵਾਲੇ ਨੂੰ ਹਿੰਦੂ ਧਰਮ 'ਤੇ ਭਾਰੂ ਹੋਣਾਂ ਦੱਸਦੇ ਹਨ। ਫਿਰ ਅਜਿਹੇ ਸਿੱਖ ਨੂੰ ਪੱਗੜੀ ਬੰਨਣ ਦਾ ਕੋਈ ਅਧਿਕਾਰ ਨਹੀਂ ਹੋਣਾਂ ਚਾਹੀਦਾ ਤੇ ਸਿੱਖ ਵੀ ਨਹੀਂ ਅਖਵਾਉਣਾਂ ਚਾਹੀਦਾ। ਕੀ ਅਜਿਹੇ ਸਿੱਖ ਕਲਗੀਧਰ ਦੇ ਸਿੱਖ ਅਖਵਾਉਣ ਦੇ ਹੱਕਦਾਰ ਹੋ ਸਕਦੇ ਹਨ? ਕਲਗੀਧਰ ਪਿਤਾ ਜੀਓ-ਖਾਲਸੇ ਤੇਰੋ ਕੈਸਾ ਰੂਪ? (ਗੁਸਤਾਖੀ ਮਾਫ ਕਰਨਾਂ! ਸਰਬੰਸਦਾਨੀ ਨੂੰ 'ਤੇਰਾ ਨਹੀਂ ਕਿਹਾ ਜਾ ਸਕਦਾ ਪਰ ਇਹਨਾਂ ਵਲੋਂ ਵਰਤਿਆ ਸ਼ਬਦ 'ਮੇਰੋ' ਦੀ ਥਾਂ 'ਤੇਰੋ'ਲਿਖਣਾਂ ਪਿਆ ਹੈ)

39. ਵਿਆਹ ਸ਼ਾਦੀਆਂ ਜ਼ਿੰਦਗੀ ਦਾ ਹਿੱਸਾ ਹਨ। ਇਸਦੇ ਬਗੈਰ ਮਨੁੱਖਾ ਜੀਵਨ ਹੀ ਨਹੀਂ ਹੈ। ਮੈਂ ਬਹੁਤ ਘੱਟ ਵਿਆਹ ਸ਼ਾਦੀਆਂ, ਪਾਰਟੀਆਂ, ਵੈਲਫੇਅਰ ਪਾਰਟੀਆਂ ਅਟੈਂਡ ਕਰਦਾ ਹਾਂ। ਕਾਰਨ? ਨਾਂ ਪੁੱਛੋ। ਬਹੁਤ ਦਿਨਾਂ ਬਾਅਦ ਹੁਣ ਹੀ ਇੱਕ ਸ਼ਾਦੀ ਅਟੈਂਡ ਕੀਤੀ ਹੈ। ਇਹ ਸਿੱਖ ਪਰਿਵਾਰ ਦੀ ਸ਼ਾਦੀ ਹੈ। ਸਿੱਖੀ ਵਿੱਚ ਕੋਈ ਵੀ ਹਿੰਦੂ ਰੀਤੀ ਨੂੰ ਮੰਨਣ ਦਾ ਵਿਧਾਨ ਨਹੀਂ ਹੈ। ਪਰ ਇਹ ਕੀ? ਜਿਸ ਵਿਆਹੀ ਲੜਕੀ ਦੇ ਚਿਹਰੇ 'ਤੇ ਨਜ਼ਰ ਪੈਂਦੀ ਹੈ ਉਸੇ ਨੇ ਹੀ ਸਿਰ 'ਚ ਸਿੰਧੂਰ ਪਾਇਆ ਹੈ। ਨਜ਼ਰ ਇਧਰ ਓਧਰ ਘੁੰਮਦੀ ਹੈ ਇਹ ਕੀ ਹੈ? ਇਥੇ ਤਾਂ ਆਵਾ ਹੀ ਊਤਿਆ ਹੈ ਹਰ ਦਿੱਸਣ ਵਾਲੀ ਸਿੱਖ ਔਰਤ ਨੇ ਸਿਰ ਵਿੱਚ ਸਿੰਧੂਰ ਪਾਇਆ ਹੈ। ਇਹ ਸਿੰਧੂਰ ਪਾਉਣਾਂ ਕਿਥੋਂ ਸਿੱਖਦੀਆਂ ਹਨ? ਜਦੋਂ ਟੀ.ਵੀ. 'ਤੇ ਸੀਰੀਅਲ ਵੇਖਦੀਆਂ ਹਨ ਤਾਂ ਹਿੰਦੂਵਾਦ ਦਾ ਰੰਗ ਤਾਂ ਚੜ੍ਹਨਾਂ ਹੀ ਹੋਇਆ। ਕੋਈ ਮਾਂ ਬਾਪ ਰੋਕਣ ਵਾਲਾ ਨਹੀਂ ਹੈ ਕੋਈ ਸੱਸ ਸਹੁਰਾ ਵੀ ਰੋਕਣ ਵਾਲਾ ਨਹੀਂ ਹੈ। ਰੋਕਣ ਵੀ ਕਿਵੇਂ? ਮਾਂ ਬਾਪ ਖੁਦ ਸਿੱਖੀ ਤੋਂ ਕੋਰੇ ਹਨ, ਉਹਨਾਂ ਨੂੰ ਕੀ ਪਤਾ ਕਿ ਸਿੱਖੀ ਕੀ ਹੈ ਤੇ ਦੂਜੇ ਧਰਮ ਕੀ ਹਨ? ਵੈਸੇ ਓਦਾਂ ਸਾਰੇ ਕਹਿੰਦੇ ਹਨ, "ਬੱਚਿਆਂ ਨੂੰ ਗੁਰਦਵਾਰੇ ਲੈ ਕੇ ਆਇਆ ਕਰੋ ਤਾਂ ਕਿ ਸਿੱਖੀ ਨਾਲ ਜੁੜ ਸਕਣ"। ਜਿਹੜੇ ਖੁਦ ਸਿੱਖੀ ਨਾਲ ਨਹੀਂ ਜੁੜੇ ਉਹ ਬੱਚਿਆਂ ਨੂੰ ਕੀ ਜੋੜਨਗੇ? ਕੀ ਕਦੀ ਉਹਨਾਂ ਨੇ ਹੀ ਅਜਿਹੇ ਵਹਿਮਾਂ ਭਰਮਾਂ 'ਤੇ ਬੋਲਣ ਦੀ ਹਿੰਮਤ ਕੀਤੀ ਹੈ? ਕੀ ਕੀਰਤਨ ਸੁਣਨ ਨਾਲ ਹੀ ਵਹਿਮ ਭਰਮ ਛੱਡੇ ਜਾ ਸਕਦੇ ਹਨ ਜਦੋਂ ਕਿ ਬੋਲਿਆ ਹੀ ਨਹੀਂ ਜਾਂਦਾ। ਗੁਰਦਵਾਰੇ ਵਿੱਚ ਰੱਖੇ ਗਰੰਥੀਆਂ ਸੇਵਾਦਾਰਾਂ ਦੀਆਂ ਔਰਤਾਂ ਖੁਦ ਨੱਕ ਵਿੱਚ ਕੋਕੇ ਤੇ ਸਿੰਧੂਰ ਪਾਈ ਨਜ਼ਰ ਆਉਂਦੀਆਂ ਹਨ। ( ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥ ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥ 1369॥

40. ਇੱਕ ਹੋਰ ਸਰਦਾਰ ਜੀ ਹਨ। ਬੜੀ ਅਪਣੱਤ ਵਿਖਾਉਂਦੇ ਹਨ। ਮੈਨੂੰ ਕੋਈ ਜ਼ਮੀਨ ਵਿਖਾਉਂਦੇ ਹਨ ਆਪਣੇ ਕੋਲੋਂ ਐਡਵਾਂਸ ਦੇ ਦਿੰਦੇ ਹਨ। ਪੈਸਾ ਦਿੱਤਾ ਜਾਂਦਾ ਹੈ ਪਰ ਕੁੱਝ ਪੈਸਾ ਰਹਿ ਜਾਂਦਾ ਹੈ। ਹਿਸਾਬ ਦੀ ਗਲਤੀ ਮੇਰੇ ਕੋਲੋਂ ਲੱਗਦੀ ਹੈ ਤੇ ਪੰਜ ਹਜ਼ਾਰ ਦੀ ਵਾਧੂ ਪੇਮੈਂਟ ਹੋ ਜਾਂਦੀ ਹੈ। ਮੈਂ ਕੁੱਝ ਦਿਨਾਂ ਬਾਦ ਕਹਿੰਦਾ ਹਾਂ ਕਿ ਗਲਤੀ ਨਾਲ ਮੇਰੇ ਕੋਲੋਂ ਵਾਧੂ ਪੇਮੈਂਟ ਹੋ ਗਈ ਹੈ ਸੋ ਮੈਨੂੰ ਬਾਕੀ ਪੈਸੇ ਵਾਪਸ ਕੀਤੇ ਜਾਣ। ਸਰਦਾਰ ਜੀ ਮੁੱਕਰ ਜਾਂਦੇ ਹਨ ਇਹ ਕਹਿ ਕੇ, ਕਿ ਮੈਂ ਤਨਖਾਹ ਲੈਣ ਵੇਲੇ ਵੀ ਜੋ ਦੇ ਦਿੰਦੇ ਸਨ ਲੈ ਲੈਂਦਾ ਸਾਂ ਮੈਂ ਕਦੀ ਗਿਣਦਾ ਹੀ ਨਹੀਂ ਸਾਂ। ਕਿਹੜਾ ਵਿਅਕਤੀ ਹੈ ਜੋ ਪੈਸੇ ਦਾ ਯਾਰ ਨਹੀਂ ਹੈ ਤੇ ਫਿਰ ਬੈਂਕ ਵਿੱਚ ਪੈਸੇ ਜਮ੍ਹਾਂ ਕਰਾਉਣ ਵੇਲੇ ਸਲਿਪ ਵਿੱਚ ਬਿਨਾਂ ਗਿਣਤੀ ਕੀਤਿਆਂ ਅਮਾਊਂਟ ਭਰਦਾ ਹੋਵੇਗਾ? ਪਰ ਬਾਦ ਵਿੱਚ ਇਹੋ ਸਰਦਾਰ ਜੀ ਗੁਰਦਵਾਰੇ ਦਰੀਆਂ ਝਾੜਨ ਤੇ ਵਿਛਾਉਣ ਦੀ ਸੇਵਾ ਕਰਦੇ ਹਨ ਤੇ ਆਪਣੇ ਆਪ ਨੂੰ ਗੁਰੂ ਦੀ ਸੇਵਾ (?) ਕਰਕੇ ਖੁਸ਼ੀਆਂ ਲੈਣ ਦੇ ਪਾਤਰ ਬਣਨਾ ਚਾਹੁੰਦੇ ਹਨ। ਦੂਜਿਆਂ ਦੀ ਕਮਾਈ 'ਤੇ ਡਾਕਾ ਮਾਰਨ ਵਾਲੇ ਗੁਰੂ ਦੀਆਂ ਕਦੀ ਵੀ ਖੁਸ਼ੀਆਂ ਨਹੀਂ ਪ੍ਰਾਪਤ ਕਰ ਸਕਣਗੇ। ਅਜਿਹੀ ਸੇਵਾ ਵੀ ਇੱਕ ਪਾਖੰਡ ਤੋਂ ਵੱਧ ਕੁੱਝ ਵੀ ਨਹੀਂ ਹੋ ਸਕਦੀ। ਮਨਿ ਖੋਟੈ ਤਨਿ ਚੋਰ॥ 789॥

41. (ਸਿੱਖ ਫੁਲਵਾੜੀ ਵਿੱਚ ਪਹਿਲੀ ਕਿਸ਼ਤ ਛਪਣ ਤੋਂ ਬਾਦ) ਲੁਧਿਆਣੇ ਤੋਂ ਇੱਕ ਚਿੱਠੀ ਆਉਂਦੀ ਹੈ ਜੋ ਸਰਦਾਰ ਹਰਭਜਨ

ਸਿੰਘ ਜੀ ਮਾਡਲ ਟਾਊਨ ਵਾਲਿਆਂ ਨੇ ਲਿਖੀ ਹੈ, ਲਿਖਿਆ ਹੈ- ਸ਼ਰੋਮਣੀ ਕਮੇਟੀ ਕੋਲੋਂ ਲਿਟਰੇਚਰ ਲੈ ਕੇ ਵੰਡਣ ਲਈ ਲੈਣ ਜਾਈਏ ਸੌ ਪੁਆੜੇ ਕਰਨੇ ਪੈਂਦੇ ਹਨ, ਸਾਰੀ ਦਿਹਾੜੀ ਖਤਮ ਹੋ ਜਾਂਦੀ ਹੈ। ਕਹਿੰਦੇ ਹਨ "ਮੱਥਾ ਟੇਕੋ ਕਲ੍ਹ ਸਵੇਰੇ ਲੈ ਜਾਣਾ, ਅੱਜ ਚਾਹ ਪਾਣੀ ਪੀਣ ਤੋਂ ਵਿਹਲ ਨਹੀਂ ਹੈ, ਬਾਹਰ ਜਾਂਦੇ ਹਨ ਲਿਟਰੇਚਰ ਲੈ ਕੇ ਤੇ ਬੱਚਿਆਂ ਨੂੰ ਥੱਬੇ ਫੜਾ ਦਿੰਦੇ ਹਨ ਜਾਓ ਰੱਦੀ ਵੇਚੋ ਤੇ ਪਕੌੜੇ ਖਾਓ। ਗੁਰੂ ਗਰੰਥ ਸਾਹਿਬ ਜੀ ਦੀਆਂ ਸੈਂਚੀਆਂ ਮੇਜ਼ਾਂ 'ਤੇ ਪਈਆਂ ਹਨ ਨਾਂ ਉਪਰ ਰਮਾਲੇ ਹਨ ਨਾਂ ਹੀ ਥੱਲੇ" ਜਿਸ ਕਮੇਟੀ ਕੋਲ ਖੁਦ ਗੁਰਬਾਣੀ ਦਾ ਸਤਿਕਾਰ ਨਹੀਂ ਉਹ ਲੋਕਾਂ ਦਾ ਕੀ ਸੁਧਾਰ ਕਰੇਗੀ? ਤੇ ਉਹ ਗੁਰਬਾਣੀ ਤੋਂ ਆਪਣੇ ਸਤਿਕਾਰ ਦੀ ਕੀ ਆਸ ਰੱਖਣਗੇ? ਤੇ ਫਿਰ ਜਿਹੜੇ ਬੰਦੇ ਲਿਟਰੇਚਰ ਦੇਣ ਲਈ ਤਿਆਰ ਵੀ ਨਹੀਂ ਤੇ ਪ੍ਰੇਸ਼ਾਨ ਕਰਦੇ ਹਨ ਉਹ ਸਿੱਖ ਕਿਵੇਂ ਹੋਏ? ਪ੍ਰੇਸ਼ਾਨ ਕਰਨਾਂ ਕੀ ਸਿੱਖ ਦੇ ਕਰੈਕਟਰ ਵਿੱਚ ਆਉਂਦਾ ਹੈ? ਅਜਿਹੀ ਕਮੇਟੀ ਕੌਮ ਦਾ ਕੀ ਭਲਾ ਕਰ ਸਕਦੀ ਹੈ?

42. ਦੂਰਦਰਸ਼ਨ ਦਾ ਚੈਨਲ ਡੀ.ਡੀ. ਇੱਕ ਚਾਲੂ ਕਰਦਾ ਹਾਂ। ਸਵੇਰ ਦਾ ਸਮਾ ਹੈ ਤੇ ਸਮਾਂ ਹੈ ਕੋਈ 8.30 ਕੁ ਵਜੇ ਦਾ। ਇਹ ਕੋਈ ਗੁਜਰਾਤੀ ਸੰਤਣੀ ਹੈ ਜੋ ਲੋਕਾਂ ਨੂੰ ਗਿਆਨ (?) ਦਿੰਦੀ ਹੈ। ਬੀਬੀਆਂ ਬਹੁਤ ਹਨ ਤੇ ਮਰਦ ਵੀ ਹਨ। ਘਰੇਲੂ ਸਮੱਸਿਆਵਾਂ ਤੋਂ ਬੀਬੀਆਂ ਬਹੁਤ ਦੁਖੀ ਹਨ। ਕੋਈ ਨੂੰਹ ਤੋਂ ਦੁਖੀ ਹੈ ਤੇ ਕੋਈ ਆਪਣੀ ਸੱਸ ਕੋਲੋਂ। ਕੋਈ ਆਪਣੇ ਪਤੀ ਤੋਂ ਦੁਖੀ ਹੈ ਤੇ ਕੋਈ ਪਤਨੀ ਕੋਲੋਂ ਦੁਖੀ ਹੈ। ਕੋਈ ਔਲਾਦ ਤੋਂ ਦੁਖੀ ਹੈ। ਬਾਬਾ ਨਾਨਕ ਜੀ ਨੇ ਸਾਫ ਹੀ ਕਹਿ ਦਿੱਤਾ ਸੀ 'ਨਾਨਕ ਦੁਖੀਆ ਸਭ ਸੰਸਾਰ' ਸਾਰੇ ਹੀ ਦੁਖੀ ਹਨ। ਪਸ਼ੂ ਪੰਛੀ ਵੀ ਦੁਖੀ ਹਨ। ਮਨੁੱਖ ਆਪਣਾ ਰੋਣਾਂ ਤਾਂ ਕਿਤੇ ਨਾਂ ਕਿਤੇ ਰੋ ਹੀ ਲੈਂਦਾ ਹੈ ਇਹ ਵਿਚਾਰੇ ਪਸ਼ੂ ਪੰਛੀ ਕਿਹੜੇ ਗੁਰੂ ਜਾਂ ਸਿਆਣੇ ਕੋਲ ਜਾਣ ਸਮਝ ਤੋਂ ਪਰੇ ਹੈ। ਇਸੇ ਹੀ ਪੰਡਾਲ ਵਿੱਚ ਇੱਕ ਸਰਦਾਰ ਜੀ ਬੈਠੇ ਹਨ ਉਹ ਉਸ ਸੰਤਣੀ ਜੀ ਅੱਗੇ ਬੇਨਤੀ ਕਰਦੇ ਹਨ ਤੇ ਕਹਿੰਦੇ ਹਨ " ਗੁਰੂ ਮਾਂ! ਮੁਝੇ ਭੀ ਗਿਆਨ ਦਿਓ। " ਉਹ ਗੁਰੂ ਮਾਂ ਅੱਗੇ ਬਲਾਉਂਦੀ ਹੈ ਤੇ ਆਪਣੇ ਪੈਰਾਂ ਨੂੰ ਸਿੱਧਿਆਂ ਕਰਦੀ ਕਹਿੰਦੀ ਹੈ, "ਪੈਰੋਂ ਕੇ ਉਪਰ ਮਸਤਕ ਰੱਖੋ" ਉਹ ਸਰਦਾਰ ਜੀ ਪੈਰਾਂ 'ਤੇ ਮਸਤਕ ਰੱਖਦੇ ਹਨ ਤੇ ਗਿਆਨ (?) ਲੈ ਲੈਂਦੇ ਹਨ। ਜੋ ਸਿਰ ਗੁਰੂ ਘਰ ਦੇ ਦਰ 'ਤੇ ਨਹੀਂ ਝੁੱਕਦਾ ਉਹ ਦੂਜਿਆਂ ਦੇ ਪੈਰਾਂ 'ਤੇ ਝੁੱਕ ਜਾਂਦਾ ਹੈ। ਅਜਿਹੀ ਸਥਿਤੀ ਵਿੱਚ ਜੇ ਅਕਾਲ ਤਖਤ ਢਹਿ ਜਾਵੇ ਤੇ ਸਿੱਖਾਂ ਦਾ ਕਤਲੇਆਮ ਹੋ ਜਾਵੇ ਤਾਂ ਫਿਰ ਸਿੱਖਾਂ ਨੂੰ ਇਨਸਾਫ ਕਿਸ ਗੱਲ ਦਾ ਕਿਥੋਂ ਤੇ ਕਿਵੇਂ ਮਿਲੇਗਾ? ਖਸਮੁ ਛੋਡਿ ਦੂਜੇ ਲਗੇ ਡੁਬੇ ਸੇ ਵਣਜਾਰਿਆ॥ 470॥

43. ਕਿਸੇ ਦੇ ਅਕਾਲ ਚਲਾਣੇ ਦੇ ਪਾਠ ਦੇ ਭੋਗ 'ਤੇ ਜਾਂਦਾ ਹਾਂ। ਇੱਕ ਭਾਈ ਸਾਹਿਬ ਜੋ ਅੰਮ੍ਰਿਤਧਾਰੀ ਹਨ (ਤੇ ਬਾਹਰੋਂ ਆਏ ਰਿਸ਼ਤੇਦਾਰ ਹਨ) ਉਹਨਾਂ ਨੂੰ ਮੈਂ ਪੁੱਛਦਾਂ ਹਾਂ, "ਤੁਹਾਡੇ ਕੋਲ ਕਿਹੜੇ ਕਿਹੜੇ ਧਾਰਮਿਕ ਰਸਾਲੇ ਆਉਂਦੇ ਹਨ"? ਉਹ ਜਵਾਬ ਦਿੰਦੇ ਹਨ, "ਇਹੋ ਜਿਹਾ ਸ਼ੌਂਕ ਨਹੀਂ ਪਾਲਿਆ" ਧਾਰਮਿਕ ਰਸਾਲੇ ਪੜ੍ਹਨਾਂ ਕੋਈ ਸ਼ੌਂਕ ਨਹੀਂ ਹੈ ਬਲਕਿ ਸਾਨੂੰ ਸਾਡੇ ਵਿਰਸੇ ਬਾਰੇ ਪਤਾ ਲੱਗਦਾ ਹੈ ਨਿਰੀ ਗੁਰਬਾਣੀ ਪੜ੍ਹੀ ਜਾਣ ਨਾਲ ਅਸੀਂ ਆਪਣੇ ਵਿਰਸੇ ਤੋਂ ਜਾਣੂ ਨਹੀਂ ਹੋ ਸਕਦੇ। "ਇਕਿ ਮੂਲੁ ਨ ਬੁਝਨ੍ਹਿ ਆਪਣਾ" (468)॥ ਕੌਮ ਦਾ ਜੋ ਹਸ਼ਰ ਹੋ ਰਿਹਾ ਹੈ ਤੇ ਕੌਮ ਲਈ ਜਿਸ ਤਰ੍ਹਾਂ ਦੀਆਂ ਮਾਰੂ ਨੀਤੀਆਂ ਚੱਲ ਰਹੀਆਂ ਹਨ ਉਹ ਸਭ ਦੇ ਸਾਹਮਣੇ ਹਨ। ਕੋਈ ਵੀ ਧਾਰਮਿਕ ਮੈਗਜ਼ੀਨ ਉਠਾ ਕੇ ਵੇਖ ਲਓ ਸਭ ਦਾ ਇਕੋ ਹੀ ਰੋਣਾਂ ਹੈ- ਬਿਪ੍ਰਾਂ ਨੇ ਇਤਿਹਾਸ ਵਿੱਚ ਰਲਗੱਡ ਕੀਤੀ ਹੈ, ਸਾਡਾ ਇਤਿਹਾਸ ਵਿਗਾੜਿਆ ਜਾ ਰਿਹਾ ਹੈ, ਦੇਹਧਾਰੀ ਕੌਮ ਨੂੰ ਖਤਮ ਕਰ ਰਹੇ ਹਨ, ਜਥੇਦਾਰ ਅਨਪੜ੍ਹ ਹਨ ਗੁਰਮਤਿ ਦਾ ੳ, ਅ ਨਹੀਂ ਜਾਣਦੇ, ਸ਼੍ਰੋਮਣੀ ਕਮੇਟੀ ਆਪਣੀ ਜ਼ਿੰਮੇਵਾਰੀ ਨਹੀਂ ਨਿਭਾ ਰਹੀ । ਆਪੂੰ ਬਣੇ ਬੈਠੇ ਜਥੇਦਾਰ, ਜਿਹਨਾਂ ਬਾਰੇ ਕਿਸੇ ਨੇ ਕਿਹਾ ਸੀ, ਸਾਡੇ ਵਰਗਿਆਂ ਕੋਲੋਂ ਕੌਮ ਦੇ ਭਲੇ ਲਈ ਆਸ ਨਾਂ ਰੱਖਿਓ। ਲੇਖਕ ਹੀ ਆਪਣੇ ਅੰਦਰ ਝਾਕ ਕੇ ਵੇਖਣ, ਜੇ ਕੌਮ ਦੇ ਭਲੇ ਲਈ ਜਥੇਦਾਰ ਕੁੱਝ ਨਹੀਂ ਕਰ ਸਕਦੇ, ਡੇਰੇਦਾਰ ਨਹੀਂ ਕਰ ਸਕਦੇ, ਕਮੇਟੀਆਂ ਨਹੀਂ ਕਰ ਸਕਦੀਆਂ ਤਾਂ ਕੌਮ ਦੇ ਭਲੇ ਲਈ ਕਿਥੋਂ ਤੇ ਕਿਵੇਂ, ਕੀ ਆਸ ਰੱਖੀ ਜਾ ਸਕਦੀ ਹੈ? ਅਜਿਹੀਆਂ ਕਰਤੂਤਾਂ ਹੁਣ ਨਹੀਂ ਪਹਿਲਾਂ ਵੀ ਹੁੰਦੀਆਂ ਹੋਣਗੀਆਂ ਤਦੇ ਹੀ ਬਾਬਾ ਫਰੀਦ ਜੀ ਨੇ ਕਿਹਾ ਹੈ, "ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥ (ਪੰਨਾਂ 1382) ਸਮੁੱਚੀ ਕੌਮ ਨੇ ਜੇ ਸਿੱਖ ਹੋ ਕੇ ਇਹੋ ਕੰਮ ਕਰਨੇ ਹਨ ਭਾਵ ਬਿਪ੍ਰਨ ਕੀਆਂ ਰੀਤਾਂ ਨੂੰ ਹੀ ਮੰਨਣਾਂ ਹੈ ਤਾਂ ਫਿਰ ਸਿੱਖੀ ਭੇਸ ਕਿਓਂ?

ਬਾਕੀ ਸਫਾ 31'ਤੇ

# ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਦੀ ਦਾਸਤਾਨ- ਅੱਲ੍ਹਾ ਯਾਰ ਖ਼ਾਂ ਦੀ ਜ਼ੁਬਾਨੀ

ਡਾ. ਹਰਚੰਦ ਸਿੰਘ ਸਰਹਿੰਦੀ



## ਦੂਜੀ ਪੇਸ਼ੀ:-

25 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਉਹੀਓ ਚੜ੍ਹਦੀ ਕਲਾ ਵੇਖ ਕੇ ਸੂਬੇਦਾਰ ਅੱਗ-ਵਗੋਲਾ ਹੋ ਗਿਆ। ਕੋਈ ਵਾਹ ਨਾ ਚਲਦੀ ਵੇਖ ਕੇ ਸੂਬੇਦਾਰ, ਸਾਹਿਬਜ਼ਾਦਿਆਂ ਨੂੰ ਡਰਾਉਣ ਤੇ ਧਮਕਾਉਣ 'ਤੇ ਉਤਰ ਆਇਆ। ਇਸਲਾਮ ਕਬੂਲ ਨਾ ਕਰਨ ਦੀ ਸੂਰਤ ਵਿੱਚ ਉਨ੍ਹਾਂ ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਦੇਣ/ਕਤਲ ਦੇਣ ਦੀ ਧਮਕੀ ਦਿੱਤੀ, ਪਰ:-

ਸੱਚ ਕਦ ਡਰਦਾ ਹੈ ਕੰਧਾਂ ਤੋਂ,<br>
ਸੱਚ ਕਦ ਡਰਦਾ ਲਲਕਾਰਾਂ ਤੋਂ?<br>
ਸੱਚ ਕਦ ਡਰਦਾ ਹੈ ਜਾਬਰ ਤੋਂ,<br>
ਸੱਚ ਕਦ ਡਰਦਾ ਹੈ ਤਲਵਾਰਾਂ ਤੋਂ?

(ਡਾ.ਚਰਨ ਸਿੰਘ ਗਿੱਲ)

ਇੱਥੇ, ਇਹ ਗੱਲ ਜ਼ਿਕਰਯੋਗ ਹੈ ਕਿ ਸੂਬੇਦਾਰ ਵਜ਼ੀਰ ਖ਼ਾਂ ਅਜੇ ਦੋ ਕੁ ਦਿਨ ਪਹਿਲਾਂ ਹੀ ਚਮਕੌਰ ਸਾਹਿਬ ਦੀ ਜੰਗ ਤੋਂ ਵਾਪਿਸ ਆਇਆ ਸੀ। ਗੁਰੂ ਸਾਹਿਬ ਨਾਲ ਹੋਈਆਂ ਜੰਗਾਂ ਵਿੱਚ ਜਿੱਤ ਦੀ ਕੋਈ ਤਸੱਲੀ ਨਾ ਮਿਲ ਸਕਣ ਕਾਰਣ ਉਸ ਦੇ ਸੁਭਾਅ ਵਿੱਚ ਇੱਕ ਗ਼ੈਰ-ਕੁਦਰਤੀ ਸਖ਼ਤੀ ਆ ਗਈ ਸੀ।

ਖ਼ੈਰ! ਸਾਹਿਬਜ਼ਾਦੇ, ਸੂਬੇਦਾਰ ਦੀਆਂ ਧਮਕੀਆਂ ਤੋਂ ਬੇਪਰਵਾਹ ਅਤੇ ਅਡੋਲ ਰਹੇ। ਇਸ ਤਰ੍ਹਾਂ ਕੋਈ ਪੈਂਤੜਾ ਸੂਤ ਨਾ ਆਉਂਦਾ ਵੇਖ ਕੇ, ਸੂਬੇਦਾਰ ਨੇ ਕਾਜ਼ੀ ਨੂੰ ਸਾਹਿਬਜ਼ਾਦਿਆਂ ਦਾ 'ਕਸੂਰ' ਸਮਝਾਉਂਦਿਆਂ, ਉਨ੍ਹਾਂ ਵਿਰੁੱਧ ਤੁਰੰਤ ਸਜ਼ਾ ਦਾ ਫ਼ੈਸਲਾ ਦੇਣ ਲਈ ਕਿਹਾ। ਪਰ ਕਾਜ਼ੀ ਨੇ ਵਿਚਾਰ ਪ੍ਰਗਟ ਕੀਤਾ ਕਿ ਇਸਲਾਮ, ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਵੱਲੋਂ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦਿੰਦਾ। ਉਸ ਸਮੇਂ ਕਚਹਿਰੀ ਵਿੱਚ ਮਾਲੇਰਕੋਟਲਾ ਦਾ ਨਵਾਬ ਸ਼ੇਰ ਮੁਹੰਮਦ ਖ਼ਾਂ ਵੀ ਹਾਜ਼ਰ ਸੀ। ਦੀਵਾਨ ਸੁੱਚਾ ਨੰਦ (ਜੋ ਇੱਕ ਮੱਕਾਰ ਕਿਸਮ ਦਾ ਅਹਿਲਕਾਰ ਸੀ) ਦੇ ਇਸ਼ਾਰੇ 'ਤੇ ਸੂਬੇਦਾਰ ਵਜ਼ੀਰ ਖ਼ਾਂ ਨੇ ਨਵਾਬ ਮਾਲੇਰਕੋਟਲਾ ਨੂੰ ਚੇਤੇ ਕਰਵਾਇਆ ਕਿ ਉਸ ਦਾ ਭਰਾ ਨਾਹਰ ਖ਼ਾਂ (ਜੋ ਦਿੱਲੀ ਤੋਂ ਆਈ ਮੁਗ਼ਲ ਫ਼ੌਜ ਦਾ ਕਮਾਂਡਰ ਸੀ), ਗੁਰੂ ਗੋਬਿੰਦ ਸਿੰਘ ਹੱਥੋਂ ਲੜਾਈ ਵਿੱਚ ਮਾਰਿਆ ਗਿਆ ਸੀ। ਸੂਬੇਦਾਰ ਨੇ ਸਾਹਿਬਜ਼ਾਦਿਆਂ ਨੂੰ ਉਸ ਦੇ ਹਵਾਲੇ ਕਰਣ ਦੀ ਪੇਸ਼ਕਸ਼ ਕੀਤੀ, ਤਾਂ ਕਿ ਉਹ ਉਨ੍ਹਾਂ ਨੂੰ ਕਤਲ ਕਰਕੇ ਆਪਣੇ ਭਰਾ ਦੀ ਮੌਤ ਦਾ ਬਦਲਾ ਲੈ ਸਕੇ। ਪਰ ਸ਼ੇਰ ਮੁਹੰਮਦ ਖ਼ਾਂ ਇੱਕ ਨੇਕ ਦਿਲ ਇਨਸਾਨ ਸੀ। ਉਸ ਨੇ ਸੂਬੇਦਾਰ ਦੀ ਇਸ ਘਿਨਾਉਣੀ ਪੇਸ਼ਕਸ਼ ਨੂੰ ਠੁਕਰਾਉਂਦਿਆਂ, ਸਪੱਸ਼ਟ ਸ਼ਬਦਾਂ ਵਿੱਚ ਕਿਹਾ:-

ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ<br>
ਮਹਿਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ

(ਅੱਲ੍ਹਾ ਯਾਰ ਖ਼ਾਂ ਜੋਗੀ)

ਨਵਾਬ ਦਾ ਠੋਕਵਾਂ ਜਵਾਬ ਸੁਣ ਕੇ ਸੂਬੇਦਾਰ ਵਜ਼ੀਰ ਖ਼ਾਂ ਅਤੇ ਉਸ ਦਾ ਅਹਿਲਕਾਰ ਸੁੱਚਾ ਨੰਦ ਫਿੱਕੇ ਪੈ ਗਏ। ਅੱਲ੍ਹਾ ਯਾਰ ਖ਼ਾਂ ਜੋਗੀ ਇਨ੍ਹਾਂ ਪਲਾਂ ਨੂੰ ਇਉਂ ਕਲਮਬੰਦ ਕਰਦਾ ਹੈ:-

ਝਾੜੂ ਸਾ ਖਾ ਕੇ ਦੋਨੋਂ ਸ਼ਰਮਸਾਰ ਹੋ ਗਏ<br>
ਜੱਲਾਦ ਸਾਰੇ ਕਤਲ ਸੇ ਬੇਜ਼ਾਰ ਹੋ ਗਏ।

ਗੱਲ ਕਿਸੇ ਕੰਢੇ ਨਾ ਲਗਦੀ ਵੇਖ ਕੇ ਦੀਵਾਨ ਸੁੱਚਾ ਨੰਦ ਨੇ ਸੂਬੇਦਾਰ ਦੇ 'ਮੂੰਹ ਵਿੱਚ ਗੱਲ ਪਾਈ' ਕਿ ਬੱਚੇ ਬਾਗ਼ੀ ਹਨ। ਜੇ ਇਨ੍ਹਾਂ ਨੂੰ ਛੱਡ ਦਿੱਤਾ ਗਿਆ ਤਾਂ ਇਹ ਜਵਾਨ ਹੋ ਕੇ ਆਪਣੇ

ਪਿਤਾ ਦੀ ਤਰ੍ਹਾਂ ਬਗ਼ਾਵਤ ਦਾ ਝੰਡਾ ਖੜ੍ਹਾ ਕਰ ਦੇਣਗੇ। ਇਸ ਤਰ੍ਹਾਂ ਮੁਸਲਮ ਸ਼ਰ੍ਹਾ ਅਨੁਸਾਰ ਸਜ਼ਾ-ਏ-ਮੌਤ ਦੇਣ ਲਈ ਰਾਹ ਪੱਧਰਾ ਕਰ ਲਿਆ ਗਿਆ। ਕਾਜ਼ੀ ਨੂੰ ਖ਼ਰੀਦਣਾ ਕੋਈ ਔਖਾ ਕੰਮ ਨਹੀਂ ਸੀ, ਕਿਉਂਕਿ:-

ਖਾਣ ਵੱਢੀਆਂ ਨਿੱਤ ਈਮਾਨ ਵੇਚਣ,
ਇਹੋ ਬਾਣ ਹੈ ਕਾਜ਼ੀਆਂ ਸਾਰਿਆਂ ਨੂੰ।
(ਵਾਰਿਸ਼ ਸ਼ਾਹ)

ਸੋ, ਕਾਜ਼ੀ ਨੂੰ ਭਰੋਸੇ ਵਿੱਚ ਲੈਂਦਿਆਂ, ਸੂਬੇਦਾਰ ਵਜ਼ੀਰ ਖ਼ਾਂ ਨੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿੱਚ ਚਿਣ ਦੇਣ ਦਾ ਹੁਕਮ ਆਖ਼ਿਰ ਦੇ ਹੀ ਦਿੱਤਾ। ਨਵਾਬ ਮਾਲੇਰਕੋਟਲਾ ਨੇ ਇਸ ਫ਼ੈਸਲੇ 'ਤੇ ਅਸਹਿਮਤੀ ਪ੍ਰਗਟ ਕਰਦਿਆਂ ਇਸ ਨੂੰ ਰੱਦ ਕਰਨ ਦਾ ਸੁਝਾਅ ਦਿੱਤਾ। ਪਰ ਇਸ ਪਵਿੱਤਰ ਆਵਾਜ਼ ਨੂੰ ਅਣਸੁਣਿਆ ਕਰ ਦਿੱਤਾ ਗਿਆ। ਉਸੇ ਸਮੇਂ ਨਵਾਬ ਸਾਹਿਬ ਰੋਸ ਵਜੋਂ ਕਚਹਿਰੀ ਵਿੱਚੋਂ ਉੱਠ ਕੇ ਚਲੇ ਗਏ। ਉਨ੍ਹਾਂ ਦੇ ਇਸ ਰੋਸ ਦੇ ਪ੍ਰਗਟਾਵੇ ਨੂੰ ਸਿੱਖ ਜਗਤ ਬੜੀ ਸ਼ਰਧਾ ਨਾਲ 'ਹਾਅ ਦਾ ਨਾਅਰਾ' ਨਾਂ ਨਾਲ ਯਾਦ ਕਰਦਾ ਹੈ। ਸਿੱਖ ਬੱਚਾ ਜਿੱਥੇ ਹੋਸ਼ ਸੰਭਾਲਦੇ ਹੀ ਸਰਹਿੰਦ ਦਾ ਸਾਕਾ ਕੰਠ ਕਰ ਲੈਂਦਾ ਹੈ, ਉਥੇ ਹਾਅ ਦੇ ਨਾਅਰੇ ਦੀ ਦਾਸਤਾਨ ਵੀ ਉਸ ਦੇ ਮਨ 'ਤੇ ਡੂੰਘੀ ਉੱਕਰੀ ਜਾਂਦੀ ਹੈ। ਖ਼ੈਰ! ਵਜ਼ੀਰ ਖ਼ਾਂ ਦੇ ਹੁਕਮ ਦੀ ਤਾਮੀਲ ਕਰਦਿਆਂ, ਉਸੇ ਵੇਲੇ ਇੱਟਾਂ, ਗਾਰਾ ਆਦਿ ਮੰਗਵਾਏ ਗਏ। ਬਕੌਲ ਅੱਲ੍ਹਾ ਯਾਰ ਖ਼ਾਂ ਜੋਗੀ :-

ਈਂਟੇ ਮੰਗਵਾਈਂ ਚੂਨਾ ਭੀ ਫ਼ੌਰਨ ਬਹਮ ਕਿਯਾ
ਯਾਰਾ ਨਹੀਂ ਬਿਆਨ ਕਾ ਫ਼ਿਰ ਜੋ ਸਿਤਮ ਕਿਯਾ।

ਅੰਤ, ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਿਸ ਬਾਰੇ ਕਿਹਾ ਜਾ ਸਕਦਾ ਹੈ ਕਿ 'ਲਮਹੋਂ ਨੇ ਖ਼ਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।' ਮਾਸੂਮ ਜਿੰਦਾਂ ਨੂੰ ਕੰਧ ਵਿੱਚ ਚਿਣਵਾਇਆ ਜਾਣ ਲੱਗਾ। "ਜਿਉਂ-ਜਿਉਂ ਰਦੇ 'ਤੇ ਰਦਾ ਚੜ੍ਹਦਾ ਜਾਂਦਾ, ਉਨ੍ਹਾਂ ਨੂੰ ਮੁੜ-ਮੁੜ ਇਸਲਾਮ ਕਬੂਲ ਕਰਨ ਲਈ ਕਿਹਾ ਜਾਂਦਾ, ਪਰ ਉਨ੍ਹਾਂ ਦਾ ਉਹੋ ਹੀ ਇਕੋ ਨੰਨਾ।"- ਡਾ. ਗੰਡਾ ਸਿੰਘ।

ਜਦੋਂ ਕੰਧ ਛਾਤੀ ਤੱਕ ਅਪੜ ਗਈ ਤਾਂ ਆਰਜ਼ੀ ਢਾਚਾ ਧੜੱਮ ਡਿੱਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਇੱਟਾਂ ਵਿੱਚੋਂ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ। ਇਸ ਤੱਥ ਦਾ ਜ਼ਿਕਰ ਪ੍ਰਸਿੱਧ ਵਿਦਵਾਨ ਤੇ ਖੋਜੀ, ਪ੍ਰੋ. ਹਰਬੰਸ ਸਿੰਘ ਆਪਣੀ ਪੁਸਤਕ- 'ਗੁਰੂ ਗੋਬਿੰਦ ਸਿੰਘ' ਦੇ ਪੰਨਾ 121 'ਤੇ ਇਉਂ ਕਰਦਾ ਹੈ:-

"The temporary structure tumbled down, and they (sahibzadas) were taken out of the bricks unconscious."

ਇਸੇ ਬੇਹੋਸ਼ੀ ਦੀ ਹਾਲਤ ਵਿੱਚ ਉਨ੍ਹਾਂ ਨੂੰ ਵਾਪਸ ਠੰਢੇ ਬੁਰਜ ਵਿੱਚ ਪਹੁੰਚਾ ਦਿੱਤਾ ਗਿਆ, ਜਿੱਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ ਪਾਠਕ ਵੀ ਜ਼ਰਾ ਆਪਣੇ ਦਿਲ ਦੇ ਅੰਦਰ ਝਾਤੀ ਮਾਰਨ, ਕਿਵੇਂ ਉਨ੍ਹਾਂ ਬਾਲਕਾਂ ਨੇ ਸ਼ਾਂਤਚਿੱਤ ਅਤੇ ਅਡੋਲ ਰਹਿੰਦਿਆਂ ਇਸ ਤਸ਼ੱਦਦ ਨੂੰ ਬਰਦਾਸ਼ਤ ਕੀਤਾ।

ਨੋਟ ਕਰੋ! ਰਵਾਇਤੀ ਧਾਰਨਾ ਇਹ ਚਲੀ ਆ ਰਹੀ ਹੈ ਕਿ ਸਾਹਿਬਜ਼ਾਦਿਆਂ ਨੂੰ ਅਗਲੀ ਸਵੇਰ, ਯਾਨੀ 12 ਦਸੰਬਰ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ ਸੀ, ਪਰ ਇਤਿਹਾਸ ਦੱਸਦਾ ਹੈ ਕਿ ਉਨ੍ਹਾਂ ਨੂੰ ਤੀਸਰੀ ਵੇਰ 13 ਪੋਹ ਨੂੰ ਪੇਸ਼ ਕੀਤਾ ਗਿਆ ਸੀ। ਸੋ, 12 ਪੋਹ ਨੂੰ ਚੁੱਪ ਵਰਤੀ ਰਹੀ, ਯਾਨੀ ਉਸ ਦਿਨ ਦਰਬਾਰੇ ਕੋਈ ਪੇਸ਼ੀ ਨਹੀਂ ਹੋਈ। ਹਾਂ! ਏਨੀ ਗੱਲ ਜ਼ਰੂਰ ਹੈ ਕਿ ਉਸ ਦਿਨ, ਸੂਬੇਦਾਰ ਵਜ਼ੀਰ ਖ਼ਾਂ ਦੀ ਵਿਸ਼ੇਸ਼ ਹਦਾਇਤ 'ਤੇ, ਜੇਲ੍ਹ ਅਧਿਕਾਰੀਆਂ ਵੱਲੋਂ ਸਾਹਿਬਜ਼ਾਦਿਆਂ ਨੂੰ ਡਰਾ-ਧਮਕਾ ਕੇ ਈਨ ਮਨਾਉਣ ਦੀ ਪੁਰਜ਼ੋਰ ਕੋਸ਼ਿਸ਼ ਕੀਤੀ ਗਈ।

### *ਤੀਸਰੀ ਪੇਸ਼ੀ:-*

13 ਪੋਹ ਨੂੰ ਸਾਹਿਬਜ਼ਾਦਿਆਂ ਨੂੰ ਤੀਸਰੀ ਤੇ ਆਖ਼ਰੀ ਵੇਰ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਇਸ ਵੇਰ ਵੀ ਇਸਲਾਮ ਕਬੂਲ ਕਰਣ ਦੀ ਉਹੋ ਰਟ ਦੁਹਰਾਈ ਗਈ। ਪਰ ਸਾਹਿਬਜ਼ਾਦੇ ਇਸ ਫ਼ਾਨੀ ਜ਼ਿੰਦਗੀ ਲਈ ਧਰਮ ਤਿਆਗਣ ਨੂੰ ਕਦ ਤਿਆਰ ਹੋ ਸਕਦੇ ਸਨ। ਅੱਜ ਬਾਬਾ ਜ਼ੋਰਾਵਰ ਸਿੰਘ ਨੇ ਜ਼ਰਾ ਕਰੜੇ ਉੱਤਰ ਦਿੱਤੇ, ਜਿਨ੍ਹਾਂ ਨੂੰ ਸੁਣ ਕੇ ਵਜ਼ੀਰ ਖ਼ਾਂ ਖਿਝ ਗਿਆ। ਉੱਧਰ, ਸੁੱਚਾ ਨੰਦ ਦੇ ਇਨ੍ਹਾਂ ਬੋਲਾਂ- "ਹਜ਼ੂਰ! ਮੈਂ ਪਹਿਲਾਂ ਵੀ ਤੁਹਾਨੂੰ ਆਖਿਆ ਸੀ ਕਿ ਸੱਪ ਨੂੰ ਮਾਰਨਾ ਤੇ ਉਸ ਦੇ ਬੱਚਿਆਂ ਦੀ ਰਾਖੀ ਕਰਨਾ ਅਕਲਮੰਦਾਂ ਦਾ ਕੰਮ ਨਹੀਂ, ਕਿਉਂਕਿ ਬਘਿਆੜਾਂ ਦੇ ਬੱਚੇ ਆਖ਼ਰ ਬਘਿਆੜ ਹੁੰਦੇ ਹਨ।" - ਨੇ ਬਲਦੀ ਉੱਤੇ ਤੇਲ ਪਾ ਕੇ ਭਾਂਬੜ ਮਚਾ ਦਿੱਤਾ। ਅੰਤ, ਸੂਬੇਦਾਰ ਨੇ ਆਪਣੀ ਹਾਰ ਕਬੂਲ ਕਰਦਿਆਂ ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਦਾ ਮੰਦਭਾਗੀ ਫ਼ੈਸਲਾ

ਆਖ਼ਿਰ ਦੇ ਹੀ ਦਿੱਤਾ। ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਨਾਮੀ ਜੱਲਾਦਾਂ ਨੇ ਦੋਵੇਂ ਸਾਹਿਬਜ਼ਾਦਿਆਂ ਨੂੰ ਅਤਿ ਬੇਰਹਿਮੀ ਨਾਲ ਤਲਵਾਰ ਨਾਲ ਜ਼ਿਬਾਹ ਕਰ ਦਿੱਤਾ।

ਇਤਫ਼ਾਕਵੱਸ, "ਗੁਰੂ ਗੋਬਿੰਦ ਸਿੰਘ ਜੀ ਉਦੋਂ ਆਲਮਗੀਰ ਹੀ ਹੋਣਗੇ, ਜਦੋਂ ਉਨ੍ਹਾਂ ਦੇ ਛੋਟੇ ਸਾਹਿਬਜ਼ਾਦਿਆਂ ਨੇ ਮੁਗ਼ਲ-ਪਠਾਨਾਂ ਦੇ ਘੁੱਗ ਵਸਦੇ ਸ਼ਹਿਰ ਸਰਹਿੰਦ ਵਿੱਚ ਸ਼ਹੀਦੀਆਂ ਪਾਈਆਂ।"- ਹਰਿੰਦਰ ਸਿੰਘ ਮਹਿਬੂਬ। ਇਹ ਖ਼ੂਨੀ ਸਾਕਾ 13 ਪੋਹ 1761 ਬਿ. ਦਸੰਬਰ, 1708 ਈ. ਨੂੰ ਵਾਪਰਿਆ। ਚੇਤੇ ਰਹੇ! ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਵਸ ਹਰ ਸਾਲ, 'ਸਾਲਾਨਾ ਸ਼ਹੀਦੀ ਜੋੜ ਮੇਲਾ ਫ਼ਤਹਿਗੜ੍ਹ ਸਾਹਿਬ' ਦੇ ਰੂਪ ਵਿੱਚ 11,12 ਤੇ 13 ਪੋਹ ਨੂੰ ਮਨਾਇਆ ਜਾਂਦਾ ਹੈ।

ਦੀਵਾਨ ਟੋਡਰ ਮੱਲ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਸੋਗਮਈ ਖ਼ਬਰ ਮਾਤਾ ਗੁਜਰੀ ਤੱਕ ਪਹੁੰਚਾਈ। ਬਿਰਧ ਮਾਤਾ ਜੀ ਬੇਹੋਸ਼ ਹੋ ਗਏ ਅਤੇ ਮੁੜ ਹੋਸ਼ ਵਿੱਚ ਨਾ ਆਏ। ਚੇਤੇ ਰਹੇ! ਇਹ ਧਾਰਨਾ ਉੱਕਾ ਹੀ ਬੇਬੁਨਿਆਦ ਹੈ ਕਿ ਮਾਤਾ ਜੀ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖ਼ਬਰ ਸੁਣ ਕੇ ਬੁਰਜ ਤੋਂ ਛਾਲ ਮਾਰ ਕੇ ਖ਼ੁਦਕੁਸ਼ੀ ਕਰ ਲਈ ਸੀ।

ਦੀਵਾਨ ਟੋਡਰ ਮੱਲ, ਜੋ ਇੱਕ ਨੇਕ ਇਨਸਾਨ ਸੀ ਅਤੇ ਸਰਕਾਰੇ-ਦਰਬਾਰੇ ਵੀ ਅਸਰ-ਰਸੂਖ ਰਖਦਾ ਸੀ, ਨੇ ਇਨ੍ਹਾਂ ਤਿੰਨਾਂ ਸ਼ਹੀਦਾਂ ਦੀਆਂ ਦੇਹਾਂ ਦਾ ਅੰਤਮ ਸਸਕਾਰ ਕਰਨ ਦਾ ਪ੍ਰਬੰਧ ਕੀਤਾ। ਸਿਤਮ ਦੀ ਗੱਲ ਹੈ ਕਿ ਸਸਕਾਰ ਲਈ ਜ਼ਮੀਨ ਦੇ ਇੱਕ ਛੋਟੇ ਜਿਹੇ ਟੁਕੜੇ ਲਈ ਵੀ ਟੋਡਰ ਮੱਲ ਨੂੰ ਭਾਰੀ ਕੀਮਤ ਅਦਾ ਕਰਨੀ ਪਈ- ਸਬੰਧਤ ਜ਼ਮੀਨ ਦੇ ਟੁਕੜੇ 'ਤੇ ਦੀਵਾਨ ਸਾਹਿਬ ਨੇ ਅਸ਼ਰਫ਼ੀਆਂ ਵਿਛਾ ਕੇ ਮੁੱਲ ਉਤਾਰਿਆ। ਇਹੋ ਕਾਰਨ ਹੈ ਕਿ ਸਿੱਖ ਜਗਤ ਵਿੱਚ ਸੇਠ ਟੋਡਰ ਮੱਲ ਨੂੰ ਬੜੀ ਸ਼ਰਧਾ ਦੀ ਨਿਗਾਹ ਨਾਲ ਵੇਖਿਆ ਜਾਂਦਾ ਹੈ।

ਜਿਸ ਸਥਾਨ 'ਤੇ ਇਨ੍ਹਾਂ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਸੀ, ਉੱਥੇ ਹੁਣ ਇੱਕ ਬੜਾ ਆਲੀਸ਼ਾਨ ਗੁਰਦੁਆਰਾ (ਗੁ. ਜੋਤੀ ਸਰੂਪ) ਸਥਿਤ ਹੈ। ਮੁੱਖ ਗੁਰਦੁਆਰਾ ਸਾਹਿਬ (ਜਿੱਥੇ ਸਾਹਿਬਜ਼ਾਦੇ ਨੀਹਾਂ ਵਿੱਚ ਚਿਣੇ ਗਏ ਸਨ) ਦੇ ਪੂਰਬ ਵੱਲ ਇੱਕ ਬਹੁਤ ਵੱਡਾ ਹਾਲ (ਦੀਵਾਨ ਟੋਡਰ ਮੱਲ ਹਾਲ) ਬਣਿਆ ਹੋਇਆ ਹੈ, ਜੋ ਦੀਵਾਨ ਸਾਹਿਬ ਦੀ ਯਾਦ ਨੂੰ ਸਮਰਪਿੱਤ ਹੈ ਅਤੇ ਸਿੱਖ ਸਮਾਜ ਦੀ ਉਨ੍ਹਾਂ ਪ੍ਰਤੀ ਸ਼ਰਧਾ ਦਾ ਪ੍ਰਤੀਕ ਹੈ।

ਸੋ, ਸਾਹਿਬਜ਼ਾਦਿਆਂ ਨੇ ਜਿਸ ਸ਼ਾਨ ਨਾਲ 'ਸੀਸ ਦੀਆ ਪਰ ਸਿਰਰ ਨਾ ਦੀਆ', ਉਹ ਆਪਣੀ ਮਿਸਾਲ ਆਪ ਹੈ। ਸੱਚਮੁੱਚ ਹੀ:-

*ਯਹ ਜਾਂ ਤੋ ਆਨੀ ਜਾਨੀ ਹੈ,*<br>
*ਇਸ ਜਾਂ ਕੀ ਤੋ ਕੋਈ ਬਾਤ ਨਹੀਂ।*<br>
*ਜਿਸ ਧਜ ਸੇ ਕੋਈ ਮਕਤਲ ਮੇਂ ਗਯਾ,*<br>
*ਵਹ ਸ਼ਾਨ ਸਲਾਮਤ ਰਹਤੀ ਹੈ।*

**ਫੈਜ਼ ਅਹਿਮਦ ਫੈਜ਼**

ਦੂਜੇ ਪਾਸੇ, ਇਹ ਘਟਨਾ, ਮੁਗ਼ਲ ਹਕੂਮਤ ਵੱਲੋਂ ਤਾਕਤ ਦੇ ਨਸ਼ੇ ਵਿੱਚ ਕੀਤੀ ਇੱਕ ਅਜਿਹੀ ਗ਼ਲਤੀ (ਦੁਸ਼ਟਤਾ) ਸੀ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਮਿਲਣੀ ਔਖੀ ਹੈ। ਇਹ ਘਟਨਾ ਸਿੱਖਾਂ ਦੇ ਕਾਲਜੇ ਸੱਲ੍ਹ ਗਈ, ਸਿੱਖ ਜਗਤ ਹੁਬਕੀਂ ਰੋਇਆ ਅਤੇ ਹਰ ਪੰਜਾਬੀ ਦੀ ਅੱਖ ਸਿੱਲ੍ਹੀ ਹੋਈ। ਪ੍ਰਸਿੱਧ ਇਤਿਹਾਸਕਾਰ ਜੇਮਜ਼ ਬ੍ਰਾਊਨ ਲਿਖਦਾ ਹੈ ਕਿ "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਏ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿੱਚੋਂ ਇਹ (ਸਾਕਾ ਸਰਹਿੰਦ) ਸਭ ਤੋਂ ਜ਼ਿਆਦਾ ਕਠੋਰ ਉਪੱਦਰ ਅਤੇ ਨਿਰਦਈ ਅੱਤਿਆਚਾਰ ਹੈ। ਨਿਰਬਲ ਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖ਼ਤ ਸੀ।" ਸਿੱਖਾਂ ਦੇ ਗੁੱਸੇ ਦਾ ਜ਼ਿਕਰ ਆਇਆ ਹੈ। ਇਹ ਕਹਿਣਾ ਕੋਈ ਅਤਿ-ਕਥਨੀ ਨਹੀਂ ਹੋਵੇਗੀ ਕਿ ਤਿੰਨ ਸਦੀਆਂ ਲੰਘ ਜਾਣ ਉਪਰੰਤ ਵੀ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਹਾਲੇ ਮੱਠਾ ਨਹੀਂ ਪਿਆ। ਦਰਅਸਲ, ਇਸ ਘਟਨਾ ਪ੍ਰਤੀ ਗੁੱਸੇ ਦੀ ਭਾਵਨਾ ਹਰ ਸਿੱਖ ਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦੀ ਹੈ ਅਤੇ ਗੁੱਸੇ ਦੀ ਲਾਟ ਜੀਵਨ ਭਰ ਉਸ ਦੇ ਸੀਨੇ ਵਿੱਚ ਬਲਦੀ ਰਹਿੰਦੀ ਹੈ। 'ਹੱਥ ਕੰਗਣ ਨੂੰ ਆਰਸੀ ਕੀ!' ਸਿੱਖਾਂ ਦੇ ਸਖ਼ਤ ਗੁੱਸੇ ਅਤੇ ਜ਼ਖਮੀ ਮਾਨਸਿਕਤਾ ਦਾ ਜ਼ਿਕਰ ਕਰਦਿਆਂ, ਇੱਕ ਮੁਸਲਮਾਨ ਲਿਖਾਰੀ ਅਤਾਉੱਲਾ ਖ਼ਾਂ ਬੁਖਾਰੀ ਲਿਖਦਾ ਹੈ .............

ਬਾਕੀ ਸਫਾ 42 'ਤੇ

# ਕਾਵਿ ਕਿਆਰੀ

## ਪਾਖੰਡੀ

ਨਿੱਤ ਲੋਕਾਂ ਨੂੰ ਭਰਮਾਉਣ ਪਾਖੰਡੀ,
ਦਾਅ ਵੱਡੇ-ਵੱਡੇ ਲਾਉਣ ਪਾਖੰਡੀ।
ਚੌਂਕੀ ਜਦ ਵੀ ਲਾਉਣੀ ਹੋਵੇ,
ਜ਼ੋਰੀਂ ਸਿਰ ਘੁਮਾਉਣ ਪਾਖੰਡੀ।
ਝੂਠ, ਵਹਿਮ ਨੂੰ ਕੱਠਾ ਕਰਕੇ,
ਨਵਾਂ ਹੀ ਸੱਚ ਰਚਾਉਣ ਪਾਖੰਡੀ।
ਗਾਲ੍ਹਮ ਗੱਲਾਂ, ਗੱਪਾਂ ਨੂੰ ਵੀ,
ਰਾਗਾਂ ਦੇ ਵਿੱਚ ਗਾਉਣ ਪਾਖੰਡੀ।
ਬੈਠ ਗੱਦੀ 'ਤੇ ਚੇਲਿਆਂ ਕੋਲੋਂ,
ਇਹ ਸੇਵਾ ਖੂਬ ਕਰਾਉਣ ਪਾਖੰਡੀ।
ਜਸਪਿੰਦਰ ਭੋਲੀ ਭਾਲੀ ਸੰਗਤ ਵਿੱਚੋਂ,
ਬੀਬੀਆਂ ਨੂੰ ਪਤਿਆਉਣ ਪਾਖੰਡੀ।



ਜਸਪਿੰਦਰ ਬਦੇਸ਼ਾ
9888621205

## ਗੀਤ

ਦੱਸ ਸਾਡੇ ਕਿੱਥੇ ਨੇ ਅਜੀਤ ਤੇ ਜੁਝਾਰ
ਨੀ ਗੜ੍ਹੀਏ ਚਮਕੌਰ ਦੀਏ?
ਤੈਨੂੰ ਛੱਡ ਚੱਲਿਐ ਸਿਪਾਹ-ਸਿਲਾਰ,
ਨੀ ਗੜ੍ਹੀਏ ਚਮਕੌਰ ਦੀਏ।
ਸੰਗਤ ਸਿੰਘ ਨੂੰ ਦੇਹ ਸਰਦਾਰੀ ਤੁਰ ਚੱਲਿਆ,
ਉਦੋਂ ਵੈਰਨੇ ਕਲੇਜਾ ਤੇਰਾ ਕਿਉਂ ਨਾ ਹੱਲਿਆ?
ਮੋੜ ਦਿੱਤਾ ਖਾਲਸੇ ਦਾ ਉਧਾਰ
ਨੀ ਗੜ੍ਹੀਏ ਚਮਕੌਰ ਦੀਏ।
ਪੀੜੋਂ-ਪੀੜ ਦਿਲ ਓਹਦਾ ਪੈਰ ਲਾਲੋ-ਲਾਲ ਨੇ,
ਲੀਰੋ-ਲੀਰ ਚੋਲਾ ਓਹਦਾ, ਖਿਲਰੇ ਖਿਆਲ ਨੇ,
ਲਾ ਕੇ ਟਿੰਡ ਦਾ ਸਰਹਾਣਾ, ਰਿਹਾ ਸ਼ੁਕਰ ਗੁਜ਼ਾਰ,
ਨੀ ਗੜ੍ਹੀਏ ਚਮਕੌਰ ਦੀਏ।
ਉਮਰਾਂ ਦਾ ਮਿਹਣਾ ਕਾਹਤੋਂ, ਲਿਆ ਖੱਟ ਨੀ,
ਤੋਰਿਆ ਕਿਉਂ ਨੀਲੇ ਦਾ ਸਵਾਰ ਵੱਟ-ਵੱਟ ਨੀ,
ਕੁਰਬਾਨੀ ਓਹਦੀ ਜਾਣੇ ਸਾਰਾ ਸੰਸਾਰ,
ਨੀ ਗੜ੍ਹੀਏ ਚਮਕੌਰ ਦੀਏ।
ਆਪਣਾ ਗੁਆ ਕੇ ਤੈਨੂੰ ਦਿੱਤਾ ਸਭ ਕੁੱਛ ਨੀ,
ਓਹਦੀ ਛੋਹ ਸਦਕਾ ਹੀ ਤੇਰੀ ਹੁੰਦੀ ਪੁੱਛ ਨੀ,
ਕਰਦਾ ਹੈ 'ਬਿਜਲੀ' ਵੀ ਤੇਰਾ ਸਤਿਕਾਰ,
ਨੀ ਗੜ੍ਹੀਏ ਚਮਕੌਰ ਦੀਏ।



ਗੁਰਨਾਮ ਸਿੰਘ ਬਿਜਲੀ

## ਉਸ ਕੌਮ ਦਾ ਰੱਬ ਹੀ ਰਾਖਾ

ਹੋਰ ਕਿਸੇ ਦਾ ਵਿਰਸਾ ਤੱਕ ਕੇ,
ਉਹਦੇ ਉੱਤੇ ਡੁੱਲ੍ਹ ਜੋ ਜਾਵੇ।
ਉਸ ਕੌਮ ਦਾ ਰੱਬ ਹੀ ਰਾਖਾ,
ਆਪਣਾ ਵਿਰਸਾ ਭੁੱਲ ਜੋ ਜਾਵੇ।
ਗੁਰੂਆਂ ਪੀਰ ਫ਼ਕੀਰਾ ਨੇ,
ਸਾਡਾ ਵਿਰਸਾ ਅਮੀਰ ਬਣਾਇਆ।
ਵੇਦਾਂ ਅਤੇ ਗ੍ਰੰਥਾਂ ਰਾਹੀਂ,
ਇਸਦੀ ਸ਼ਾਨ ਨੂੰ ਹੋਰ ਵਧਾਇਆ।
ਮਾਣ-ਮੱਤਾ ਵਿਰਸਾ ਸਾਡਾ,
ਮੱਲੋ-ਮੱਲੀ ਮਾਣ ਕਰਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............

ਸਾਡੇ ਗੁਰੂਆਂ ਕਿੰਨਾ ਸੁੰਦਰ,
ਸਭ ਦੇ ਪੱਲੇ ਪਾਇਆ ਉਪਦੇਸ਼।
ਨਾ ਕੋਈ ਵੈਰੀ ਨਾ ਬਿਗਾਨਾ,
ਸਰਬੱਤ ਦੇ ਭਲੇ ਦਾ ਦਿੱਤਾ ਸੰਦੇਸ਼।
ਸਾਰਾ ਸੰਸਾਰ ਸੁਖੀ ਵਸੇ,
ਸੰਦੇਸ਼ ਨੂੰ ਜੋ ਦਿਲ 'ਚ ਵਸਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਹੱਕ ਸੱਚ ਇਨਸਾਫ ਦੇ ਉੱਤੇ,
ਗੁਰੂਆਂ ਸਾਨੂੰ ਖੜ੍ਹਨਾ ਦੱਸਿਆ।
ਹੱਕਾਂ ਨੂੰ ਜੋ ਡਾਅ ਪਈ ਲੱਗੇ,
ਹੱਸਕੇ ਉਹਨਾਂ ਮਰਨਾ ਦੱਸਿਆ।
ਧਰਤੀ ਉੱਤੇ ਹੈ ਕੋਈ ਮਿਸਾਲ,
ਬਾਲਾਂ ਨੂੰ ਜੋ ਵਾਰ ਵਿਖਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਸਾਡੇ ਗੁਰੂਆਂ ਸਾਨੂੰ ਦਿੱਤੀ,
ਵੇਖੋ ਕਿੰਨੀ ਸਿੱਖਿਆ ਵਚਿੱਤਰ।
ਓਹੀ ਸਭ ਤੋਂ ਉੱਚਾ ਦੱਸਿਆ,
ਉੱਚਾ ਜਿਸਦਾ ਹੋਵੇ ਚਰਿੱਤਰ।
ਉੱਚੇ ਚਰਿੱਤਰ ਵਾਲਾ ਬੰਦਾ,
ਕਹਿੰਦੇ ਉੱਚੀਆਂ ਮੰਜ਼ਿਲਾਂ ਪਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਧਰਤੀ ਮਾਂ ਦੀ ਮੁੱਕਤੀ ਲਈ,
ਤਲੀਆਂ ਉੱਤੇ ਸੀਸ ਟਿਕਾਏ।
ਵੈਰੀ ਝੁਕਣ ਲਈ ਹੋਏ ਮਜ਼ਬੂਰ,
ਪਰ ਸ਼ੇਰਾਂ ਨਾ ਸੀਸ ਝੁਕਾਏ।
ਅਣਗਿਣਤ ਕੁਰਬਾਨੀਆਂ ਨੂੰ,
ਅਕ੍ਰਿਤਘਣ ਕੋਈ ਭੁੱਲ ਜੇ ਜਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਦੇਸ਼ ਦੀ ਅਣਖ ਗੈਰਤ ਬਦਲੇ,
ਸੱਤ ਸਮੁੰਦਰੋਂ ਪਾਰ ਵੀ ਜਾਂਦੇ।
ਵੀਹ-ਵੀਹ ਸਾਲ ਪਿੱਛਾ ਕਰਕੇ,
ਦੁਸ਼ਮਣ ਨੂੰ ਨੇ ਮਾਰ ਮੁਕਾਂਦੇ।
ਸੂਲਿਆ ਕਦੇ ਫਾਂਸੀ ਫੰਦਾ,
ਹੱਸਕੇ ਕੋਈ ਗਲ ਪੁਆਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਲੋਕ ਗੀਤ ਨੇ ਮਾਖਿਓਂ ਮਿੱਠੇ,
ਮਿੱਠੀ ਸਾਡੀ ਬੋਲੀ ਏ।
ਜੀਭ ਨੂੰ ਇੰਝ ਮਹਿਸੂਸ ਹੈ ਹੁੰਦਾ,
ਮਿਸ਼ਰੀ ਜਿਵੇਂ ਘੋਲੀ ਏ।
ਹੋਰ ਦੀ ਥਾਲੀ 'ਚ ਵੱਡਾ ਵੇਖ,
ਜੇ ਕੋਈ ਲੱਡੂ ਖਾਣਾ ਚਾਹਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਸਾਡਾ ਵਿਰਸਾ ਹਰ ਇਨਸਾਨ ਨੂੰ,
ਪੂਰਨ ਇਨਸਾਨ ਬਣਾਉਂਦਾ ਹੈ।
ਜੀਵਨ ਦਾ ਕੀ ਮਕਸਦ ਹੁੰਦਾ,
ਸਭ ਨੂੰ ਖੋਲ੍ਹ ਸਮਝਾਉਂਦਾ ਹੈ।
ਦਰ-ਦਰ ਉੱਤੇ ਧੱਕੇ ਖਾਵੇ,
ਮਕਸਦ ਉੱਤੋਂ ਭਟਕ ਜੋ ਜਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਸਾਡੇ ਵਿਰਸੇ ਵਿੱਚ ਹੈ ਦੱਸਿਆ,
ਪਰ ਨਾਰੀ ਦਾ ਕਰੋ ਸਤਿਕਾਰ।
ਪਰਾਈ ਧੀ ਭੈਣ ਨੂੰ ਤੁਸੀਂ,
ਆਪਣੀਆਂ ਵਰਗਾ ਕਰੋ ਪਿਆਰ।
ਇਸ ਧਰਤ ਨੂੰ ਸਾਡਾ ਵਿਰਸਾ,
ਸਵਰਗ ਬਣਨ ਦੇ ਸਮਰਥ ਬਣਾਵੇ।
ਉਸ ਕੌਮ ਦਾ ਰੱਬ ਹੀ ਰਾਖਾ...............
ਸਾਦ ਮੁਰਾਦੀ ਜ਼ਿੰਦਗੀ ਜੀਵੋ,
ਸਾਦਾ ਪਹਿਨਣ ਖਾਣ ਕਰੋ।
ਅਮਰੀਕ ਤਲਵੰਡੀ ਵਾਂਗਰ ਸਾਰੇ।
ਆਪਣੇ ਵਿਰਸੇ ਤੇ ਮਾਣ ਕਰੋ।
ਤੁਹਾਡੇ ਸਾਹਮਣੇ ਤਿੰਨਾਂ ਮਾਵਾਂ ਦਾ,
ਤਿਲ-ਤਿਲ ਕਰਕੇ ਕਰਜ਼ਾ ਲਾਹਵੇ।
ਉਸ ਕੌਮ ਦਾ ਰੱਬ ਹੀ ਰਾਖਾ...............



ਅਮਰੀਕ ਸਿੰਘ ਤਲਵੰਡੀ
9463542896



# ਕਾਵਿ ਵਿਅੰਗ

ਰਣਜੀਤ ਆਜ਼ਾਦ ਕਾਂਝਲਾ
09464697781

## ਮਾਂ ਬੋਲੀ ਪੰਜਾਬੀ

ਅਸੀਂ ਵਾਸੀ ਦੇਸ਼ ਪੰਜਾਬ ਦੇ ਹਾਂ,
ਸਾਡੀ ਮਾਂ ਬੋਲੀ ਪੰਜਾਬੀ ਹੈ ਜੀ।
ਖਾਂਦੇ ਪੀਂਦੇ ਅਸੀਂ ਧਰਤ ਪੰਜਾਬ ਦਾ,
ਦੱਸਦਾ ਚੇਹਰਾ ਵੇਖੋ ਮਤਾਬੀ ਹੈ ਜੀ।
ਰਹੇ ਟਹਿਕਦਾ ਵਿੱਚ ਸੰਸਾਰ ਦੇ ਇਹ,
ਫੁੱਲਾਂ ਵਿਚੋਂ ਏਹ ਫੁੱਲ ਗੁਲਾਬੀ ਹੈ ਜੀ।
ਜਰਾ ਬਚਕੇ ਰਹਿਣਾ ਐਨਕਾਂ ਕਾਲੀਆਂ ਤੋਂ,
ਅੱਖਾਂ ਵਿੱਚ ਖ਼ੁਮਾਰ ਜਿਉਂ ਸ਼ਰਾਬੀ ਹੈ ਜੀ।

## ਸਮੇਂ ਦੀ ਕਦਰ

ਸਮੇਂ ਨਾਲ ਜੋ ਪੈਰ ਨਾ ਜੋੜ ਚੱਲੇ,
ਸਦਾ ਮਾਰ ਚਰੋਕਣੀ ਖਾਂਵਦਾ ਏ।
ਸਮਾਂ ਕਦੇ ਨਾ ਠਹਿਰ ਉਡੀਕ ਕਰਦਾ,
ਇਹ ਤਾਂ ਆਪਣੀ ਚਾਲ ਟੁਰੀ ਜਾਂਵਦਾ ਏ।
ਧੜਕਦਾ ਦਿਲਾਂ ਦੀ ਸਮੇਂ ਸੰਗ ਧੜਕਦੀ ਏ,
ਬਿਨਾਂ ਤਾਰ ਨਾ ਕੋਈ ਤੁਣਕਾ ਲਾਂਵਦਾ ਏ।
ਰਾਗ ਵਕਤ ਦਾ ਸਮੇਂ ਦੇ ਨਾਲ ਸੋਂਹਦਾ,
ਤਾਲ-ਪਤਾਲ-ਬੇਤਾਲ ਅਖਵਾਂਵਦਾ ਏ।

## ਠਿੱਬੀ ਦਰ ਠਿੱਬੀ

ਹਰੇਕ ਆਪਣੇ ਆਪ ਨੂੰ ਨਾਢੂ ਖਾਂ ਸਮਝੇ,
ਭੋਰਾ ਭਰ ਨਾ ਕੋਈ ਗੱਲ ਸਹਾਰਦਾ ਏ।
ਟਕੇ-ਟਕੇ ਦੇ ਵਿੱਚ ਇਮਾਨ ਵਿੱਕਦੈ,
ਧਰਮ-ਕਰਮ ਦਾ ਭਾਸ਼ਣ ਪਿਆ ਝਾੜਦਾ ਹੈ।
ਭਲੇ ਦਿਨਾਂ ਦੀ ਗੱਲ ਨਾ ਕਰੋ ਏਥੇ,
ਠੱਗ-ਠੱਗ ਨਾਲ ਠੱਗੀਆਂ ਮਾਰਦਾ ਹੈ।
ਬਚਾ ਕੇ ਰੱਖ, ਹੈ ਆਬਰੂ ਬੜੀ ਮਹਿੰਗੀ,
ਹਰਿਕ ਇੱਕ ਦੂਜੇ ਨੂੰ ਉਪਰੋਂ ਪਿਆਰਦਾ ਹੈ।

## ਮਾਡਲ ਸਕੂਲ

ਗਲੀ ਗਲੀ 'ਚ ਮਾਡਲ ਸਕੂਲ ਖੋਲ੍ਹੇ,
ਚੁੰਘੜ ਬੱਚੇ ਨੂੰ ਪੜਣੇ ਪਾਈ ਜਾਂਦੇ।
ਚੰਗੀ ਡਰੈਸ ਗਲ 'ਚ ਨੈਕਟਾਈ ਲਾ ਕੇ,
ਸੋਹਣੀ ਬਜਾਜ ਦੀ ਕਾਰ ਕਮਾਈ ਜਾਂਦੇ।
ਫੀਸਾਂ ਭਾਰੀਆਂ, ਮਰਜ਼ੀ ਦੇ ਫੰਡ ਲੈ ਕੇ,
ਦੁਕਾਨ ਵਿਦਿਆ ਦੀ ਚੰਗੀ ਚਲਾਈ ਜਾਂਦੇ।
ਛਿੱਲ੍ਹ ਲਾਹ ਕੇ ਮਾਪਿਆਂ ਪਿਆਰਿਆਂ ਦੀ,
ਆਪਣੇ ਦੌਰ ਦੀ ਲੁੱਟ ਮਚਾਈ ਜਾਂਦੇ।

## ਇਹ ਕੇਹੀ ਅਰਦਾਸ...

ਜਸਪਾਲ ਸਿੰਘ ਕੰਵਲ
8968968397



ਇਸਟ-ਧਰਮ ਦੀ ਸਾਰ ਨਾ ਕਾਈ,
ਇਸ਼ਕ-ਮੁਸ਼ਕ 'ਤੇ ਬਾਜੀ ਲਾਈ,
ਸਿਜਦੇ ਕਰ-ਕਰ ਉਮਰ ਬਿਤਾਈ, ਰੱਖ ਰੱਖ ਚਿਰੀਂ ਉਪਵਾਸ,
ਇਹ ਕੇਹੀ ਅਰਦਾਸ ਵੇ ਲੋਕਾ, ਇਹ ਕੇਹੀ ਅਰਦਾਸ।
ਅੰਦਰੋਂ ਬਾਹਰੋਂ ਸਾਫ਼ ਨਹੀਂ ਕਰਦੇ, ਘਰ ਆਪਣੇ ਦਾ ਵਾਸ।
ਇਹ ਕੇਹੀ ਅਰਦਾਸ ਵੇ ਲੋਕਾ, ਇਹ ਕੇਹੀ ਅਰਦਾਸ।
ਠੱਗੀਆਂ-ਠੋਰੀਆਂ ਨਾ ਛੱਡੀਆਂ ਜਾਵਣ।
ਦੂਜਿਆਂ ਦੇ ਸੁੱਖ ਰਤੀ ਨਾ ਭਾਵਣ,
ਕਪਟ ਦੀ ਗਠੜੀ ਸਿਰ ਤੇ ਚਾਈਆ, ਰਾਤੀਂ ਕੀ ਪ੍ਰਭਾਤ,
ਇਹ ਕੇਹੀ ਅਰਦਾਸ ਵੇ ਲੋਕਾ, ਇਹ ਕੇਹੀ ਅਰਦਾਸ।
ਨਸ਼ਿਆਂ ਵਿੱਚ ਗੋਡੇ-ਗੋਡੇ ਧੱਸਿਆ,
ਝੂਠ ਨਫ਼ਰਤਾਂ ਨਸ-ਨਸ ਨੂੰ ਡੱਸਿਆ।
ਫੋਕੀ ਸ਼ਾਨ 'ਚ ਨਾ ਕਿਸੇ ਪਛਾਣੇ, ਨਾਮ ਦੀ ਭੁੱਲੀ ਸੌਗਾਤ।
ਇਹ ਕੇਹੀ ਅਰਦਾਸ ਵੇ ਲੋਕਾ, ਇਹ ਕੇਹੀ ਅਰਦਾਸ।
ਕਦਰਾਂ ਕੀਮਤਾਂ ਸਭ ਦੁਸ਼ਮਣ ਬਣੀਆਂ।
ਮੋਹ ਲਾਲਚ ਲਾਈਆਂ ਹੱਥ ਹੱਥ-ਕੜੀਆਂ,
ਨੂੰਹ ਨੂੰ ਭਾਂਬੜ ਲਾਏਂ ਸੱਸੇ, ਕੰਨਿਆਂ ਦਾ ਕੁੱਖ 'ਚ ਖਲਾਸ।
ਇਹ ਕੇਹੀ ਅਰਦਾਸ ਵੇ ਲੋਕਾ, ਇਹ ਕੇਹੀ ਅਰਦਾਸ।
ਛੱਡ ਬਦੀਆਂ ਬਣ ਦਾਨਾ ਬੀਨਾ,
ਕੰਵਲ ਸੰਵਾਰ ਈਹਾ ਬਣ ਮਸਕੀਨਾ।
ਰੋਮ-ਰੋਮ ਉਹਦੇ ਰੰਗ ਵਿੱਚ ਰੰਗ ਜਾਏ, ਇਹੀ ਕਰ ਅਰਦਾਸ,
ਇਹ ਕੇਹੀ ਅਰਦਾਸ ਵੇ ਲੋਕਾ, ਇਹ ਕੇਹੀ ਅਰਦਾਸ।



# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਲੜੀਵਾਰ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਅਨੰਦਪੁਰ ਦੇ ਦ੍ਰਿਸ਼

ਸੰਨ 1688 ਈ: ਵਿਚ ਸਾਹਿਬ ਕਲਗੀਆਂ ਵਾਲੇ ਅਨੰਦਪੁਰ ਆ ਬਿਰਾਜੇ, ਨਦੌਣ ਦੀ ਜੰਗ ਏਸੇ ਸਾਲ ਹੋ ਚੁੱਕੀ ਹੈ। ਉਸ ਵਿਚ ਗੁਲੇਰ ਦੇ ਰਾਜੇ ਗੁਪਾਲ ਚੰਦ ਦਾ ਦਿਲਾਵਰ ਖ਼ਾਂ ਦੇ ਗੁਲਾਮ ਹੁਸੈਨੀ ਨਾਲ ਜੰਗ ਹੋਇਆ ਸੀ। ਗੁਪਾਲ ਚੰਦ ਨਿਤਾਣਾ ਹੋਕੇ ਸਾਹਿਬਾਂ ਪਾਸ ਆਇਆ ਸੀ। ਅੱਗੋਂ ਹਜ਼ੂਰ ਨੇ ਉਸ ਨੂੰ ਸ਼ੇਰ ਬਣਾ ਕੇ ਭੇਜਿਆ ਸੀ। ਜੰਗ ਅੰਦਰ ਗੁਲੇਰੀਆ ਚਿੜੀ ਨਿਆਈਂ ਸੀ। ਅਤੇ ਹੁਸੈਨੀ ਔਰੰਗਜ਼ੇਬ ਦਾ ਬਾਜ ਬਣਕੇ ਆਇਆ ਸੀ। ਪਰ ਚਿੜੀ ਨੇ ਬਾਜ ਦੇ ਖੰਭ ਤੋੜ ਸੁੱਟੇ ਸਨ। ਇਸ ਜੰਗ ਵਿਚ ਵੀ ਰਾਜਾ ਭੀਮ ਚੰਦ ਹੁਸੈਨੀ ਦੇ ਨਾਲ ਸੀ ਪਰ ਹੁਸੈਨੀ ਦੇ ਮਰਨ ਪਿਛੋਂ ਇਹ ਸਿਰ ਤੇ ਪੈਰ ਰੱਖ ਕੇ ਦੂਜੀਆਂ ਫੌਜਾਂ ਨਾਲ ਨੱਸ ਗਿਆ ਸੀ।

ਉਪਰੋਕਤ ਦੋਨਾਂ ਜੰਗਾਂ ਤੋਂ ਸਾਹਿਬਾਂ ਨੇ ਅਨੁਮਾਨ ਲਾਇਆ ਸੀ ਕਿ ਭੀਮ ਚੰਦ ਨੇ ਖਲੋਣਾ ਨਹੀਂ। ਓਧਰ ਔਰੰਗਜ਼ੇਬ ਦਾ ਖਮੀਰ ਹੀ ਏਹੋ ਜਿਹਾ ਬਣਿਆ ਹੋਇਆ ਹੈ ਕਿ ਉਸ ਨੂੰ ਇਨਸਾਨ, ਇਨਸਾਨ ਨਹੀਂ ਦਿੱਸਦਾ। ਓਹ ਜਿੰਨਾਂ ਹਿੰਦੂਆਂ ਦਾ ਵੈਰੀ ਹੈ, ਉਹਨਾਂ ਹੀ ਸੂਫੀ ਤੇ ਸ਼ਹੀਆ ਮੁਸਲਮਾਨਾਂ ਦਾ ਵੀ ਹੈ। ਪਠਾਣਾਂ ਉਤੇ ਉਸਨੂੰ ਕੋਈ ਇਤਬਾਰ ਨਹੀਂ ਹਰ ਵੇਲੇ ਉਹਨਾਂ ਨੂੰ ਸ਼ੱਕੀ ਨਿਗਾਹ ਨਾਲ ਵੇਖਦਾ ਹੈ। ਸਗੋਂ ਕਈ ਬਹਾਨਿਆਂ ਨਾਲ ਨੌਕਰੀਆਂ ਤੋਂ ਵਿਹਲਿਆਂ ਕਰਦਾ ਹੈ। ਇਹਨਾਂ ਵਿਚਾਰਾਂ ਤੋਂ ਸਰਬੱਗ, ਦੂਰ ਅੰਦੇਸ਼ ਗੁਰੂ ਜੀ ਨੇ ਭਵਿੱਖ ਦੀ ਨੁਹਾਰ ਨੂੰ ਸਾਹਮਣੇ ਰੱਖ ਤਿਆਰੀਆਂ ਅਰੰਭ ਦਿੜੀਆਂ। ਸੰਗਤਾਂ ਨੂੰ ਹੁਕਮ ਭੇਜ ਦਿਤੇ। ਸ਼ਸਤਰ ਅਤੇ ਘੋੜੇ ਲਿਆਂਦੇ ਜਾਣ, ਗੁਰੂ ਦੀ ਪ੍ਰਸੰਤਾ ਹੋਵੇਗੀ। ਕਿਲੇ ਚਾਰ ਤਿਆਰ ਕੀਤੇ ਗਏ। ਕੇਸਗੜ੍ਹ, ਲੋਹਗੜ੍ਹ, ਅਨੰਦਗੜ੍ਹ ਤੇ ਫਤਹਗੜ੍ਹ। ਬਰੂਦ ਦੇ ਕਾਰਖਾਨੇ, ਜਿਨ੍ਹਾਂ ਵਿੱਚ ਤੋਪਾਂ ਦੇ ਗੋਲੇ ਵੀ ਬਣਦੇ ਸਨ। ਤਲਵਾਰਾਂ, ਨੇਜ਼ੇ, ਸੈਫ, ਸਰੋਹੀ, ਤੀਰ ਕਮਾਨ ਆਦਿ ਸ਼ਸਤਰ ਤਿਆਰ ਹੁੰਦੇ ਸਨ। ਕੜੇ ਚੱਕਰ, ਚੱਕਰੀਆਂ, ਤੁਫੰਗ, ਵੀ ਬਣਾਏ ਜਾਂਦੇ ਸਨ। ਸਿਕਲੀਗਰਾਂ ਨੂੰ ਹਜ਼ੂਰ ਨੇ ਦੂਰੋਂ ਦੂਰੋਂ ਲਭ ਲਿਆ ਕੇ ਅਨੰਦਪੁਰ ਵਸਾਇਆ ਸੀ।

ਦੁਰਗਾ ਪੂਜਾ ਦਾ ਭਰਮ ਦੂਰ ਹੋ ਚੁੱਕਾ ਸੀ। ਏਸੇ ਸਮੇਂ 1688 ਤੋਂ 1699 ਤਕ ਕਈ ਕਰਤਵ, ਪ੍ਰੇਮ ਪੁਜਾਰੀ, ਸ਼ਸਤਰ ਪੁਜਾਰੀ, ਬਾਣੀ ਦੇ ਪਾਠੀ, ਕਾਵਿ ਕਿਆਰੀਆਂ, ਉਲੱਥਾਕਾਰ, ਗ੍ਰੰਥਾਕਾਰ, ਤਿਆਰ ਹੋ ਚੁੱਕੇ ਸਨ। ਬਵੰਜਾਂ ਕਵੀ ਲੇਖਣੀਆਂ ਚਲਾ ਰਹੇ ਸਨ। ਸੱਦੂ ਤੇ ਮੱਦੂ ਢਾਡੀ ਸੂਰਬੀਰਾਂ ਦੇ ਅੰਦਰ ਯੋਧਿਆਂ ਦੀਆਂ ਵਾਰਾਂ ਸੁਣਾ ਕੇ ਬੀਰ ਰਸ ਦੇ ਸ਼ੈਦਾਈ ਬਣਾ ਰਹੇ ਸਨ।

ਏਸੇ ਸਮੇਂ ਅੰਦਰ ਸ਼ਾਹਜ਼ਾਦਾ 1690 ਈ: ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ ਜੀ 1696 ਈ: ਨੂੰ ਜਨਮ ਲੈ ਚੁੱਕੇ ਸਨ। ਪਾਲਣ ਪੋਸਣ ਹੋ ਰਿਹਾ ਸੀ। ਪੜ੍ਹਾਈ ਦੇ ਨਾਲ ਸਿਖਲਾਈ ਵੀ ਹੋ ਰਹੀ ਸੀ। ਪੀਰ, ਫਕੀਰ, ਪੰਡਤ, ਮੌਲਵੀ, ਵਿਦਵਾਨ, ਧਾਰਮਿਕ ਵਿਚਾਰਾਂ ਵਾਲੇ ਵੀਚਾਰਾਂ ਕਰਨ ਹਿਤ ਗੁਰੂ ਜੀ ਪਾਸ ਆਉਂਦੇ ਤੇ ਸੰਤੁਸ਼ਟ ਹੋਕੇ ਜਾਂਦੇ ਸਨ। ਸਾਹਿਬਾਂ ਦੀ ਕਥਨੀ ਵਿਚ ਲੋਹੜੇ ਦਾ ਅਸਰ ਸੀ। ਕਈ ਕੁੜੱਤਨ ਲੈਕੇ ਆਉਂਦੇ ਤੇ ਮਿਠਾਸ ਲੈਕੇ ਜਾਂਦੇ ਸਨ।

ਏਸੇ ਹੀ ਸਮੇਂ ਵਿੱਚ ਪੰਜਾਬ ਦਾ ਕਰ (ਮਾਮਲਾ) ਉਗਰਾਹੁਣ ਲਈ ਸ਼ਾਹਜ਼ਾਦਾ ਮੁਅਜ਼ਮ ਆਪਣੇ ਮੀਰ ਮੁਨਸ਼ੀ ਭਾਈ ਨੰਦ ਲਾਲ ਨੂੰ ਨਾਲ ਲੈ ਕੇ ਪੰਜਾਬ ਆਇਆ ਸੀ। ਗੁਰੂ ਜੀ ਤੋਂ ਕਰ ਮੰਗਣਾ ਤਾਂ ਕਿਤੇ ਰਿਹਾ, ਸਗੋਂ ਬਹੁਮੁਲੇ ਤੁਅਫੇ ਭੇਟ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਭਾਈ ਨੰਦ ਲਾਲ ਜੀ ਗੁਰੂ ਜੀ ਦੀ ਸਿਫਤ ਸਲਾਹ ਵਿੱਚ ਜੋ ਪੁਸਤਕਾਂ ਲਿਖੀਆਂ ਸਨ। ਓਹ ਸਾਰੀਆਂ ਸ਼ਾਹਜ਼ਾਦਾ ਮੁਅਜ਼ਮ ਨੇ ਵੀ ਪੜ੍ਹੀਆਂ ਹੋਈਆਂ ਸਨ। ਇਸ ਲਈ ਗੁਰੂ ਘਰ ਤੇ ਵੀ ਸ਼ਰਧਾ ਰਖਦਾ ਸੀ। ਇਸ ਲਈ ਆਪ ਤਾਂ ਲਾਹੌਰ ਚਲਾ ਗਿਆ ਤੇ ਆਪਣੇ ਇਕ ਫੌਜੀ ਜਰਨੈਲ ਨੂੰ ਅਨੰਦਪੁਰ ਭੇਜਿਆ। ਜਿਸ ਨੇ ਪੜਤਾਲ ਕੀਤੀ। ਸਿੱਟੇ ਵਜੋਂ ਗੁਰੂ ਜੀ ਨੂੰ ਤਾਂ ਕੁਛ ਨਾ ਆਖਿਆ ਪਰ ਗੁਰ ਦਰੋਹੀਆਂ ਨੂੰ ਸਜ਼ਾਵਾਂ ਵੀ ਦਿਤੀਆਂ ਤੇ ਕਰ ਵੀ ਇਕੱਠਾ ਕਰ ਲਿਆ।

ਭਾਈ ਨੰਦ ਲਾਲ ਜੀ ਤੇ ਬਹਾਦਰ ਸ਼ਾਹ ਬਾਰੇ 'ਮਹਿਮਾਂ-ਪ੍ਰਕਾਸ਼' ਦਾ ਕਰਤਾ ਸਰਪ ਦਾਸ ਇਸ ਤਰ੍ਹਾਂ ਵਰਨਨ ਕਰਦੇ ਹਨ ਯਥਾ:-

**ਚੌਪਈ:-**

ਨੰਦ ਲਾਲ ਗੁਰ ਦਰਸਨ ਚਲੇ।
ਮੀਰ ਸਾਹਿ ਕੋ ਸੰਗ ਲੇ ਮਿਲੇ।
ਮੀਰ ਸਤਿਗੁਰ ਕੌ ਭੇਟਾ ਲੀਨਾ।
ਪੰਦ੍ਰਹ ਸੈ ਮੋਹਰਿ ਸੰਗ ਪ੍ਰਬੀਨਾ॥15॥

**ਦੋਹਿਰਾ:-**

ਭਾਈ ਜੀ ਪਹੁਚੇ ਤਹਾ ਜਹ ਰਾਜਤ ਸਤਿਗੁਰ ਦਿਆਲ।
ਮਗਨ ਭਏ ਦਰਸਨ ਕੀਆ ਸਤਿਗੁਰ ਕਰਾ ਨਿਹਾਲ॥16॥

**ਚੌਪਈ:-**

ਤਹਾ ਮੀਰ ਕੋ ਲਇਆ ਬੁਲਾਇ।
ਗੁਰ ਦਰਸਨ ਚਰਨਨ ਲਗ ਪਾਇ।
ਭੇਟਾ ਲੈ ਗੁਰ ਆਗੇ ਰਾਖੀ।
ਗੁਰ ਭਏ ਦਿਆਲ ਬਾਤ ਇਹ ਭਾਖੀ॥17॥
ਤਬ ਸਤਗੁਰ ਜੀ ਨਿਕਟ ਬੁਲਾਇਆ।
ਅਤ ਪ੍ਰਸੰਨ ਹੋਇ ਪਾਸ ਬੈਠਾਇਆ।
ਮਾਨੋ ਦੀਦਾਰ ਰਬ ਕਾ ਕੀਨਾ।
ਭਇਆ ਮਜਨ ਦਰਸਨ ਰੰਗ ਭੀਨਾ॥18॥
ਕਹੁ ਕੋ ਤੁਮ ਮੁਰੀਦ ਹੋ ਕਾ ਕੇ।
ਹਾਥ ਜੋੜ ਤਿਨ ਮੁਖ ਸਿਉ ਭਾਖੇ।
ਮੈਂ ਨੰਦ ਲਾਲ ਗੁਰੂ ਕਾ ਸਿੱਖ।
ਏ ਸਭ ਭਇਆ ਸੁਦਰਸ ਭਵਿੱਖ॥19॥
ਆਲਮ ਸਿੰਘ ਨਚਨਾ ਪੁਰਾਨਾ।
ਮਨ ਰਾਖੇ ਸਤਿਗੁਰ ਕੀ ਆਨਾ।
ਵੈ ਕਰੇ ਅਰਦਾਸ ਸੰਗਤ ਛਿਨ ਸਾਸ।
ਠਾਢਾ ਰਹੇ ਸਦਾ ਗੁਰ ਪਾਸ॥20॥

**ਦੋਹਿਰਾ:-**

ਆਲਮ ਸਿੰਘ ਤਬ ਇਉ ਕਹਾ ਸਤਗੁਰ ਕੇ ਬਿਦਮਾਨ॥
ਸਿਖਨ ਕੋ ਤੁਮ ਗੁਰੂ ਕਹੋ ਇਹ ਤ ਬਚਨ ਨਿਦਾਨ॥21॥

**ਦੋਹਿਰਾ:-**

ਸੁਨਤ ਮੀਰ ਕੌ ਮੋਨ ਗਹਿ ਰਹੇ ਦਿਆਲ।
ਨੇਮ ਪ੍ਰੇਮ ਦੋਊ ਮਿਲੇ ਕਰਤ ਜਵਾਬ ਸਵਾਲ॥22॥

**ਚੌਪਈ:-**

ਮੀਰ ਸਾਹੁ ਕਹੀ ਬਾਤ ਬਿਚਾਰ।
ਆਲਮ ਸਿੰਘ ਸੁਨੋ ਅਧਕਾਰੁ।
ਨੰਦ ਲਾਲ ਜੀ ਹਮ ਗੁਰ ਕੀਨਾ।
ਤਿਹ ਪ੍ਰਤਾਪ ਸਤਿਗੁਰ ਕੋ ਚੀਨਾ॥23॥
ਸਤਿਗੁਰ ਮੇਹਰਿ ਨਜਰ ਜੇ ਕਰੇ।
ਕੇਤੇ ਗੁਰ ਹੁਇ ਜਗ ਬਿਸਤਰੇ।
ਇਹੁ ਸਤਗੁਰ ਹੈ ਇਨ ਤੇ ਗੁਰ ਹੋਇ।
ਸਤਿਗੁਰ ਕੀ ਮਤ ਜਾਨੈ ਕੋਇ॥24॥
ਸੁਨਤ ਗਿਆਨ ਸਤਗੁਰ ਅਤ ਹਸੈ।
ਮੀਰ ਕੇ ਪ੍ਰੇਮ ਰੰਗ ਅਤ ਰਸੇ।
ਆਲਮ ਸਿੰਘ ਸੌ ਕਹਿਓ ਬਿਆਨ।
ਮੀਰ ਜੀ ਬਡੇ ਮਰਾਤਬ ਦਾਨ॥25॥

**ਦੋਹਿਰਾ:-**

ਮੀਰ ਮਰਾਤਬਦਾਨ ਹੈ ਬਾਦਸਾਹੁ ਕੇ ਪਾਸ।
ਤੁਮ ਤੌ ਮੋਟੀ ਬਾਤ ਕਰ ਕਰਤੇ ਹਾਸ ਬਲਾਸ॥26॥

**ਚੌਪਈ:-**

ਮੀਰ ਪਰ ਬਡੀ ਕਿਰਪਾ ਗੁਰ ਕਰੀ।
ਤਾਂ ਭਗਤਿ ਰਿਦੇ ਸੋ ਧਰੀ।
ਨੰਦ ਲਾਲ ਪਰ ਭਏ ਪ੍ਰਸੰਨ।
ਗੁਰ ਕੇ ਸਿੱਖ ਸਦਾ ਧੰਨ ਧੰਨ॥27॥

(ਮਹਿਮਾਂ ਪ੍ਰਕਾਸ਼ ਭਾਗ ਦੂਜਾ 776-777 ਭਾਸ਼ਾ ਵਿਭਾਗ ਛਾਪ)

---

## ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਨੂੰ ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

ਮੁੱਖ ਸੰਪਾਦਕ

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)



## ਛੋਟੇ ਸਾਹਿਬਜ਼ਾਦਿਆਂ ਦਾ ਹਵਾਲ ਜੋ ਸਰਹਿੰਦ ਤੋਂ ਆ ਕੇ ਨੂਰੇ ਮਾਹੀ ਨੇ ਗੁਰੂ ਜੀ ਨੂੰ ਸੁਣਾਇਆ

### ਗੰਗੂ ਦਾ ਕ੍ਰੋਧ ਵਧਣਾ

24- ਵੇਖ ਮਾਤਾ ਨੂੰ ਐਡ ਲਾਚਾਰ ਗੰਗੂ,
ਫ਼ਿਤਨਾਗਰ ਹੋ ਸ਼ੋਰ ਮਚਾਉਣ ਲੱਗਾ।
ਫੂਕ ਮਾਰਿਆਂ ਅੱਗ ਜਿਉਂ ਭੜਕ ਪੈਂਦੀ,
ਮਿੱਠੇ ਬੋਲਾਂ ਤੋਂ ਕ੍ਰੋਧ ਚੜ੍ਹਾਉਣ ਲੱਗਾ।
ਪਾਗਲ ਹੋਏ ਤਮਹੀਦ-ਏ-ਸਿਤਮ ਕੀਤਾ,
ਕੇਸੋਂ ਬਾਲਾਂ ਨੂੰ ਪਕੜ ਉਠਾਉਣ ਲੱਗਾ।
ਡੂੰਘੀ ਨੀਂਦ 'ਚੋਂ ਲਾਲ ਬੇਦਾਰ ਹੋਏ,
ਬੇ-ਮੇਹਰੀਆਂ ਖ਼ੂਬ ਵਿਖਾਉਣ ਲੱਗਾ।
ਚਲੋਂ ਨਿਕਲੋ ਏਸ ਮਕਾਨ ਵਿਚੋਂ,
ਵਫ਼ਾਦਾਰ, ਜਬ੍ਰੋ-ਜਫ਼ਾ ਕਰਨ ਲੱਗਾ।
ਖਾਧਾ ਨਮਕ ਪਲ ਵਿੱਚ ਹਰਾਮ ਕੀਤਾ,
ਗੰਗੂ ਪਾਪ ਦੀ ਬੇੜੀ ਵਿੱਚ ਤਰਨ ਲੱਗਾ।

### ਗੰਗੂ ਵਲੋਂ ਮਾਤਾ ਗੁਜਰੀ ਤੇ ਬੱਚਿਆਂ ਨੂੰ ਘਰੋਂ ਕੱਢਣਾ

25- ਤੀਜਾ ਪਹਿਰ ਜਾਂ ਰਾਤ ਬਤੀਤ ਹੋਈ,
ਆਖ਼ਿਰ ਗੰਗੂ ਨੇ ਤੀਰ ਚਲਾਇ ਦਿੱਤਾ।
ਬੇਵੱਸ ਦਾਦੀ ਅਤੇ ਪੋਤਿਆਂ ਨੂੰ,
ਘਰੋਂ ਜਾਣ ਦਾਹੁਕਮ ਸੁਣਾਇ ਦਿੱਤਾ।
ਅੱਖੀਂ ਨੀਂਦ, ਕੜਾਕੇ ਦੀ ਠੰਢ ਪੈਂਦੀ,
ਜ਼ਲਿਮ ਜ਼ੁਲਮ ਮਜ਼ਲੂਮਾਂ 'ਤੇ ਢਾਇ ਦਿੱਤਾ।
ਜਿਹੜਾ ਲਿਖਿਆ ਸੀ ਧੁਰੋਂ ਹੁਕਮ ਆਇਆ,
ਗੰਗੂ ਤਾਈਂ ਸਬੱਬ ਬਣਾਇ ਦਿੱਤਾ।
ਭਾਣਾ ਮੰਨ ਅਕਾਲ ਦਾ ਟੁਰ ਪਏ ਸੀ,
ਬਿਨਾਂ ਮੰਜ਼ਿਲੋਂ ਕਦਮ ਵਧਾਈ ਜਾਂਦੇ।
ਨ੍ਹੇਰੀ ਰਾਤ ਤੇ ਧੁੰਦ ਨਾ ਰਾਹ ਦਿਸੇ,
ਤਿੰਨੇ ਅਜਨਬੀ ਠੋਕਰਾਂ ਖਾਈ ਜਾਂਦੇ।

### ਮਾਤਾ ਗੁਜਰੀ ਤੇ ਬੱਚਿਆਂ ਦਾ ਪਿੰਡ ਤੋਂ ਬਾਹਰ ਪੁੱਜਣਾ

26- ਤਿਆਗ ਗੰਗੂ ਤੇ ਗੰਗੂ ਦੀ ਮੇਜ਼ਬਾਨੀ,
ਤੜਕੇ ਛੱਡ ਕੇ ਟੁਰੇ ਕਾਸ਼ਾਨ ਤਾਈਂ।
ਇਕੋ ਆਖ਼ਰੀ ਆਸਰਾ ਖ਼ਤਮ ਹੋਇਆ,
ਕਰਦੇ ਯਾਦ ਪਨਾਹੇ-ਜਹਾਨ ਤਾਈਂ।
ਹੋਇ ਚੁੱਪ-ਚੁਪੀਤੇ ਸੀ ਟੁਰੇ ਜਾਂਦੇ,
ਅਹੁੜੇ ਗੱਲ ਨਾ ਕੋਈ ਜ਼ਬਾਨ ਤਾਈਂ।
ਡੂੰਘੇ ਹੌਕਿਆਂ ਥੀਂ ਕਾਇਨਾਤ ਰੋਂਦੀ,
ਭਰ ਭਰ ਅੱਖੀਆਂ ਵਿਹਣ ਅਸਮਾਨ ਤਾਈਂ।
ਪਿੰਡੋਂ ਨਿਕਲ ਕੇ ਮਗ਼ਰਬੀ ਤਰਫ਼ ਆਏ,
ਬੈਠੇ ਜ਼ਿਮੀਂ 'ਤੇ ਵਾਂਗ ਨਿਤਾਣਿਆਂ ਦੇ।

ਨਾ ਕੋ ਕੁੱਲੀ ਨਾ ਢੋਕ ਸੀ ਸਿਰਾਂ ਉੱਤੇ,
ਅੱਗੇ ਜ਼ੋਰ ਕੀ ਸਾਹਿਬ ਦੇ ਭਾਣਿਆਂ ਦੇ।

## ਪਿੰਡ ਤੋਂ ਬਾਹਰ ਰੋਪੜ-ਮੋਰਿੰਡਾ ਪਹੀ ਉੱਤੇ ਬੈਠ ਜਾਣਾ

27- ਸਭੋ ਆਸਰੇ ਭੱਜਗੇ ਸਿਰਾਂ ਉਤੋਂ,
ਸ਼ਹਿਨਸ਼ਾਹਾਂ ਦੇ ਸ਼ਾਹ ਫ਼ਕੀਰ ਹੋਏ।
ਕੇਰਾਂ ਚਾੜ੍ਹ ਅਸਮਾਨ ਤੋਂ ਧਰਤ ਸੁੱਟੇ,
ਐਸੀ ਉਲਟ ਨਾ ਕੋਈ ਤਕਦੀਰ ਹੋਏ।
ਨੰਗਾ ਅਰਸ਼ ਤੇ ਨੰਗਾ ਹੀ ਫ਼ਰਸ਼ ਆਹਾ,
ਦਾਤੇ ਖ਼ੁਦ ਸੀ ਦਾਮਨਗੀਰ ਹੋਏ।
ਬੱਚਿਆਂ ਆਸਰਾ ਇਕ ਅਕਾਲ ਸੰਦਾ,
ਲਾਂਭੇ ਛੱਡ ਮਾਂ, ਬਾਪ ਤੇ ਵੀਰ ਹੋਏ।
ਬੈਠੇ 'ਜੁਪਜੀ' ਪਾਠ ਉਚਾਰਦੇ ਸੀ,
ਹੈ ਨਾ ਚਿਹਰੇ 'ਤੇ ਸ਼ਿਕਨ-ਮਲਾਲ ਕੋਈ।
ਦੁੱਖਾਂ ਤਾਈਂ ਜੋ ਸੁੱਖਾਂ ਦੀ ਖਾਣ ਮਾਨਹਿ,
ਐਸੇ ਨਰ ਹੁੰਦੇ ਖ਼ਾਲ-ਖ਼ਾਲ ਕੋਈ।

## ਗੰਗੂ ਦਾ ਮੋਰਿੰਡੇ ਥਾਣੇ ਵੱਲ ਜਾਣਾ

28- ਕਰਕੇ ਤਿੰਨੇ ਬੇ-ਆਬਰੂ ਘਰੋਂ ਕੱਢੇ,
ਜ਼ਹਿਰ ਗੰਗੂ ਦਾ ਅਜੇ ਵੀ ਮੁਕਿਆ ਨਾ।
ਪਿਆ ਵੇਖ ਕੇ ਵਖਤ ਦਾ ਗੇੜ ਪੁੱਠਾ,
ਜ਼ਾਲਿਮ ਜ਼ੁਲਮ ਕਮਾਉਣਤੋਂ ਚੁਕਿਆ ਨਾ।
ਟੁਰਿਆ ਰਪਟ ਲਿਖਾਉਣ ਨੂੰ ਵੱਲ ਥਾਣੇ,
ਲੱਖ ਰਕਿਆ ਮਾਂ ਨੇ ਰੁਕਿਆ ਨਾ।
ਸਹਰ-ਸਾਰ ਮੋਰਿੰਡੇ ਦੇ ਵਿੱਚ ਵੜਿਆ,
ਤਾਰਾ ਆਖ਼ਰੀ ਅਰਸ਼ ਤੋਂ ਲੁਕਿਆ ਨਾ।
ਥਾਣੇ ਵਿਚ ਕੋਤਵਾਲ ਦੇ ਪਾਸ ਜਾ ਕੇ,
ਹੱਥ ਜੋੜ ਸਲਾਮ ਬੁਲਾਉਣ ਲੱਗਾ।
ਹਸ਼ਰ ਤੀਕ ਨਾ ਕਦੇ ਵੀ ਮਿਟਣਾ ਜੋ,
ਐਸਾ ਮੱਥੇ ਕਲੰਕ ਲਗਾਉਣ ਲੱਗਾ।

## ਕੋਤਵਾਲ ਨੂੰ ਇਤਲਾਹ ਦੇਣੀ

29 ਮੰਨ ਦੁਆ ਸਲਾਮ ਕੋਤਵਾਲ ਆਖੇ,
ਕੀਕੂੰ ਆਇਆ ਏਂ ਪੰਡਤਾ ਏਡ ਤੜਕੇ।
ਤੇਰੇ ਚਿਹਰੇ ਤੋਂ ਸਾਫ਼ ਹੈ ਜ਼ਾਹਿਰ ਹੁੰਦਾ,
ਜਿਵੇਂ ਆਇਆ ਪੰਡਤਾਣੀ ਦੇ ਨਾਲ ਲੜਕੇ।
ਗੰਗੂ ਕਹੇ ਜਨਾਬ ਇਤਲਾਹ ਮੇਰੀ,
ਬੱਚੇ ਗੁਰੂ ਦੇ ਬੈਠੇ ਨੇ ਵਿਚ ਸੜਕੇ।
ਮਾਤਾ ਗੁਰੂ ਦੀ ਉਨ੍ਹਾਂ ਦੇ ਨਾਲ ਬੈਠੀ,
ਕਰੋ ਦੇਰ ਨਾ ਤਿੰਨਾਂ ਨੂੰ ਲਿਆਓ ਫੜ ਕੇ।
ਸੂਬੇ ਸਾਹਮਣੇ ਤਿੰਨਾਂ ਨੂੰ ਪੇਸ਼ ਕਰਕੇ,
ਕੋਈ ਉੱਚ ਮਰਾਤਬੇ ਪਾ ਲਈਏ।
ਮੂੰਹ-ਮੰਗਵੀਂ ਮਾਇਆ ਬਟੋਰ ਕੇ ਤੇ,
ਸਾਰੀ ਭੁੱਖ ਤੇ ਨੰਗ ਮਿਟਾ ਲਈਏ।

## ਕੋਤਵਾਲ ਦਾ ਜਾਨੀ ਖ਼ਾਂ ਤੇ ਮਾਨੀ ਖ਼ਾਂ ਨੂੰ ਭੇਜਣਾ

30 ਸੁਣਕੇ ਗੰਗੂ ਤੋਂ ਖ਼ਬਰ ਕੋਤਵਾਲ ਐਡੀ,
ਮਲ ਮਲ ਅੱਖੀਆਂ ਨੀਂਦ ਉਤਾਰਦਾ ਸੀ।
ਆਵੇ ਸੱਚ ਨਾ ਅਜੇ ਵੀ ਸੁਪਨ ਸਮਝੇ,
ਮੁੜ ਮੁੜ ਗੰਗੂ ਦੇ ਤਾਈਂ ਨਿਹਾਰਦਾ ਸੀ।
ਐਡਾ ਵੱਡਾ ਖ਼ਜ਼ਾਨਾ ਸੀ ਹੱਥ ਲੱਗਾ,
ਸ਼ਾਕਿਰ ਬਣ ਗਿਆ ਪਰਵਰਦਗਾਰ ਦਾ ਸੀ।
ਜ਼ਾਨੀ ਖ਼ਾਂ ਤੇ ਮਾਨੀ ਖ਼ਾਂ ਦੋਹਾਂ ਤਾਈਂ,
ਝੱਟ ਸੱਦਕੇ ਹੁਕਮ ਉਚਾਰਦਾ ਸੀ।
ਲੈ ਕੇ ਬੇੜੀਆਂ ਤੁਰਤ ਰਵਾਨ ਹੋਵੋ,
ਇਕ ਪਲ ਨਾ ਵਕਤ ਗਵਾਵਣਾ ਜੇ।
ਗਰਿਫ਼ਤਾਰ ਕਰ ਗੁਰੂ ਦੇ ਬਚਿਆਂ ਨੂੰ,
ਪਹਿਲੀ ਕਿਰਨ ਥੀਂ ਇਥੇ ਲਿਆਵਣਾ ਜੇ।



9814710668

# ਪੰਜਾਬ ਦੀ ਸ਼ੇਰਨੀ (ਮਹਾਰਾਣੀ ਜਿੰਦ ਕੌਰ)

ਪ੍ਰੋ: ਕਿਰਪਾਲ ਸਿੰਘ ਬਡੂੰਗਰ,
ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।



ਗੁਰਮਤਿ ਇਨਕਲਾਬ ਤੋਂ ਪਹਿਲਾਂ ਭਾਰਤ ਦੇਸ਼ ਵਿੱਚ ਵੱਖ ਵੱਖ ਦੇਸੀ ਵਿਦੇਸੀ ਧਰਮਾਂ ਦੇ ਧਾਰਮਿਕ ਕੱਟੜਵਾਦ, ਕਰਮਕਾਂਡੀ ਮਤਾਂਮਤਾਂਤਰਾਂ, ਰਜਵਾੜਾਸਾਹੀ ਅਤੇ ਸਰਮਾਏਦਾਰੀ ਰੁਚੀਆਂ, ਜਾਤਪਾਤ, ਊਚਨੀਚ ਦੇ ਭੇਦਭਾਵ, ਰਾਸਟਰੀ ਜੀਵਨ ਵਿੱਚ ਆਈ ਆਚਰਣ ਗਿਰਾਵਟ, ਆਰਥਿਕ ਕਾਣੀ ਵੰਡ, ਆਪਣੇ ਵਿਰਸੇ ਅਤੇ ਇਤਿਹਾਸ ਵੱਲੋਂ ਅਵੇਸਲੇਪਨ ਆਦਿ ਅਨੇਕਾਂ ਕਾਰਣਾਂ ਕਰਕੇ ਦੇਸ਼ ਦਾ ਧਾਰਮਿਕ, ਸਮਾਜਿਕ ਅਤੇ ਆਰਥਿਕ ਢਾਂਚਾ ਰਾਜਨੀਤਕ ਜੀਵਨ ਅਤੇ ਸਭਿਆਚਾਰ ਲੀਰੋਲੀਰ ਹੋਇਆ ਸੀ। ਆਪਾਧਾਪੀ ਅਤੇ ਬੁਰਛਗਰਦੀ ਵਾਲੀ ਹਾਲਤ ਹੋਈ ਸੀ। ਸੋਨੇ ਦੀ ਚਿੜੀ ਕਹੇ ਜਾਣ ਵਾਲੇ ਦੇਸ਼ ਨੂੰ ਲੁਟਣ ਅਤੇ ਕੁਟਣ ਲਈ ਅਨੇਕਾਂ ਵਿਦੇਸ਼ੀ ਧਾੜਵੀਆਂ, ਜਰਵਾਣਿਆਂ ਅਤੇ ਜਾਲਮਾਂ ਨੇ ਦੇਸ਼ ਉਤੇ ਵਾਰਵਾਰ ਹਮਲੇ ਕੀਤੇ। ਰਾਜ ਪ੍ਰਬੰਧ ਉਤੇ ਕਾਬਜ ਹੋਕੇ ਇਥੋਂ ਦੀ ਲੁੱਟ ਅਤੇ ਕੁੱਟ ਕਰਨ ਦੇ ਨਾਲਨਾਲ ਧਾਰਮਿਕ, ਸਮਾਜਿਕ ਅਤੇ ਆਰਥਿਕ ਢਾਂਚੇ ਨਾਲ ਖਿਲਵਾੜ ਕੀਤਾ। ਸਮਾਜ ਪਹਿਲਾਂ ਹੀ ਖੱਤਰੀ, ਬ੍ਰਾਹਮਣ, ਸੂਦਰ ਅਤੇ ਵੈਸ਼ ਵਰਗਾਂ ਵਿਚ ਵੰਡਿਆ ਹੋਇਆ ਸੀ। ਇਸ ਜੁੱਗ ਗਰਦੀ ਨਾਲ ਸੂਦਰ ਅਤੇ ਔਰਤ ਦਾ ਸਭ ਤੋਂ ਵੱਧ ਨਿਰਾਦਰ ਅਤੇ ਸ਼ੋਸ਼ਣ ਕੀਤਾ ਗਿਆ। ਇਹਨਾਂ ਦੋਹਾਂ ਪਾਸ ਕੋਈ ਧਾਰਮਿਕ, ਰਾਜਨੀਤਕ, ਆਰਥਿਕ ਅਤੇ ਸਮਾਜਿਕ ਅਧਿਕਾਰ ਨਹੀਂ ਸੀ। ਗੁਸਾਈਂ ਤੁਲਸੀ ਦਾਸ ਨੇ ਤਾਂ ਇਥੋ ਤੱਕ ਕਹਿ ਦਿੱਤਾ:

ਢੋਲ, ਗਵਾਰ, ਸੂਦਰ, ਪਸੂ ਔਰ ਨਾਰੀ
ਯਹ ਪਾਚੋਂ ਤਾੜਨ ਕੇ ਅਧਿਕਾਰੀ

ਸ੍ਰੀ ਗੁਰ ਨਾਨਕ ਦੇਵ ਜੀ ਨੇ ਦੇਸ਼ ਅਤੇ ਸਮਾਜ ਦੀ ਤਰਸਯੋਗ ਹਾਲਤ ਵੇਖਕੇ ਇਕ ਮੁਕੰਮਲ ਕ੍ਰਾਂਤੀ ਲਿਆਉਣ ਦਾ ਉਪਰਾਲਾ ਕੀਤਾ ਅਤੇ ਆਪਦਾ ਸਾਥੀ ਇਕ ਸੂਦਰ ਮਰਦਾਨੇ ਨੂੰ ਬਣਾਇਆ। ਮਰਦਾਨੇ ਨੂੰ ਭਾਈ ਕਿਹਾ। ਸਤਿਗੁਰਾਂ ਨੇ ਸਮਝਾਇਆ ਕਿ ਜੇਕਰ ਬਾਦਸ਼ਾਹ ਨਿਹ ਕਲੰਕ ਹੈ ਤਾਂ ਉਸ ਨੂੰ ਜਨਮ ਦੇਣ ਵਾਲੀ ਕਲੰਕਿਤ ਕਿਵੇਂ ਹੋਈ। ਗੁਰੂ ਜੀ ਨੇ ਫੁਰਮਾਇਆ:

***ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*** (473)

ਇਸ ਸਰਬ ਪੱਖੀ ਕ੍ਰਾਂਤੀ ਦੇ ਫਲਸਰੂਪ ਸਮਾਜ ਵਿਚ ਘਿਰਣਤ ਅਤੇ ਸ਼ੋਸ਼ਿਤ ਵਰਗ ਨੂੰ ਪੂਰਾ ਮਾਨ੍ਹਸਨਮਾਨ ਹੀ ਪ੍ਰਾਪਤ ਨਹੀਂ ਹੋਇਆ ਸਗੋਂ ਉਹਨਾਂ ਨੇ ਅਜਿਹੇ ਕਾਰਨਾਮੇ ਕੀਤੇ ਜਿਨ੍ਹਾਂ ਨਾਲ ਅਸਚਰਜ ਕਰਨ ਵਾਲਾ ਇਤਿਹਾਸ ਸਿਰਜ ਦਿੱਤਾ। ਸਚਮੁੱਚ ਹੀ ਇਤਿਹਾਸ ਦੇ ਵਹਿਣ ਮੋੜ ਦਿਤੇ। ਦੁਨੀਆਂ ਦੇ ਅਨੋਖੇ ਅਤੇ ਮਹਾਨ ਕ੍ਰਾਂਤੀਕਾਰੀ ਨਾਨਕ ਸ਼ਾਹ ਫਕੀਰ ਦੀ ਕ੍ਰਾਂਤੀ ਨੇ ਬੇਬੇ ਨਾਨਕੀ, ਮਾਤਾ ਤ੍ਰਿਪਤਾ, ਮਾਤਾ ਸੁਲੱਖਣੀ, ਮਾਤਾ ਖੀਵੀ, ਮਾਤਾ ਵਿਰਾਈ, ਬੀਬੀ ਅਮਰੋ, ਬੀਬੀ ਭਾਨੀ, ਬੀਬੀ ਰਾਮੋ ਜੀ, ਬੀਬੀ ਵੀਰੋ ਜੀ, ਮਾਤਾ ਗੰਗਾ ਜੀ, ਮਾਤਾ ਨਾਨਕੀ, ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ, ਮਾਤਾ ਸੁੰਦਰੀ ਜੀ, ਮਾਈ ਭਾਗੋ, ਬੀਬੀ ਰੂਪ ਕੌਰ, ਬੀਬੀ ਹਰਸ਼ਰਨ ਕੌਰ, ਬੀਬੀ ਅਨੂਪ ਕੌਰ, ਰਾਣੀ ਸਦਾ ਕੌਰ ਅਤੇ ਮਹਾਰਾਣੀ ਜਿੰਦ ਕੌਰ ਆਦਿ ਅਨੇਕਾਂ ਮਹਾਨ ਵਿਰਾਂਗਣਾਂ, ਤਿਆਗ ਤੇ ਕੁਰਬਾਨੀ ਦੀ ਮੂਰਤ ਅਤੇ ਆਦਰਸ਼ਕ ਆਚਰਣ ਵਾਲੀਆਂ ਬੀਬੀਆਂ ਨੂੰ ਜਨਮ ਦਿੱਤਾ। ਜਿਨ੍ਹਾਂ ਨੇ ਦੇਸ਼ ਤੇ ਕੌਮ ਦਾ ਇਤਿਹਾਸ ਹੀ ਨਿਵੇਕਲਾ ਅਤੇ ਵਿਲੱਖਣ ਸਿਰਜ ਦਿੱਤਾ। ਇਸ ਲੇਖ ਵਿਚ ਦੇਸ਼ ਪੰਜਾਬ ਦੀ ਉਸ ਮਹਾਨ, ਸੂਰਬੀਰ, ਸੁੰਦਰ, ਰਾਜਨੀਤੀਵੇਤਾ, ਗੁਰਸਿੱਖੀ ਜੋਸ਼ ਤੇ ਜਜਬੇ ਨਾਲ ਸਰਸ਼ਾਰ, ਇਕ ਵਫਾਦਾਰ ਪਤਨੀ, ਇਕ ਸੁਯੋਗ ਮਾਤਾ, ਨਿਧੱੜਕ ਅਤੇ ਸਿਦਕੀ ਸ਼ੇਰਨੀ ਮਹਾਰਾਣੀ ਜ਼ਿੰਦ ਕੌਰ ਬਾਰੇ ਵਿਚਾਰ ਕਰ ਰਹੇ ਹਾਂ।

ਮਹਾਰਾਣੀ ਜਿੰਦ ਕੌਰ ਜਿਸ ਨੂੰ ਪਿਆਰ ਨਾਲ ਪ੍ਰਵਾਰ ਵਿਚ ਜਿੰਦਾਂ ਕਹਿ ਕੇ ਬੁਲਾਇਆ ਜਾਂਦਾ ਸੀ ਦਾ ਜਨਮ ਪੰਜਾਬ

ਦੇ ਨਾਮਵਰ ਸਰਦਾਰ ਮੱਨਾ ਸਿੰਘ ਔਲਖ ਦੇ ਗ੍ਰਹਿ ਪਿੰਡ ਚਾੜ, ਤਹਿਸੀਲ ਜਫਰਵਾਲ ਜਿਲ੍ਹਾ ਸਿਆਲਕੋਟ ਵਿਖੇ ਸੰਨ 1817 ਵਿੱਚ ਹੋਇਆ। ਸਮੇਂ ਅਨੁਸਾਰ ਵਿੱਦਿਆ ਪ੍ਰਾਪਤੀ ਅਤੇ ਰਾਜਨੀਤਕ ਸੂਝਬੂਝ ਪ੍ਰਾਪਤ ਜਿੰਦਾਂ ਅਤਿ ਦੀ ਸੁੰਦਰ, ਸੁਡੌਲ ਸਰੀਰ ਅਤੇ ਡੁੱਲ_ ਡੁੱਲ, ਪੈਂਦੇ ਜੋਬਨ ਵਾਲੀ ਮੁਟਿਆਰ ਦੇ ਅਨੰਦ ਕਾਰਜ ਸਮੇਂ ਦੇ ਸ਼ਕਤੀਸ਼ਾਲੀ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨਾਲ ਸੰਨ 1837 ਵਿਚ ਹੋਇਆ। ਉਸ ਸਮੇਂ ਜਿੰਦਾਂ ਦੀ ਉਮਰ 20 ਸਾਲ ਅਤੇ ਮਹਾਰਾਜਾ ਸਾਹਿਬ ਦੀ ਉਮਰ 57 ਸਾਲ ਸੀ। 4 ਸਤੰਬਰ, 1838 ਨੂੰ ਇਸ ਦੀ ਕੁਖੋਂ ਇੱਕ ਬਾਲਕ ਨੇ ਜਨਮ ਲਿਆ ਜਿਸ ਦਾ ਨਾਂਮ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਕੰਵਰ ਦਲੀਪ ਸਿੰਘ ਰੱਖਿਆ। ਛੇਤੀ ਹੀ ਜਿੰਦਾਂ ਦੀਆਂ ਖੁਸ਼ੀਆਂ ਨੇ ਗਮੀਆਂ ਦਾ ਰੂਪ ਧਾਰਨ ਕਰ ਲਿਆ ਅਤੇ ਪੰਜਾਬ ਦੀ ਕਿਸਮਤ ਦਾ ਸੂਰਜ 27 ਜੂਨ, 1839 ਨੂੰ ਡੁੱਬ ਗਿਆ ਅਤੇ ਮਹਾਰਾਣੀ ਜਿੰਦ ਕੌਰ ਹੁਣ ਇੱਕ ਵਿਧਵਾ ਸੀ ਜਿਸ ਦੀ ਗੋਦ ਵਿਚ 9 ਮਹੀਨੇ 24 ਦਿਨ ਦਾ ਬਾਲਕ ਦਲੀਪ ਸਿੰਘ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਉਸ ਦੀ ਉਮਰ ਦੇ ਪਿਛਲੇ ਸਾਲਾਂ ਦੌਰਾਨ ਵੱਖਵੱਖ ਕਾਰਨਾਂ ਕਰਕੇ ਡੋਗਰੇ ਭਰਾ ਰਾਜ ਪ੍ਰਬੰਧ ਵਿੱਚ ਕਾਫੀ ਭਾਰੂ ਹੋ ਚੁੱਕੇ ਸਨ। ਉਹਨਾਂ ਦੇ ਮਨਾਂ ਵਿੱਚ ਰਾਜ ਦੀ ਵਫਾਦਾਰੀ ਦੀ ਥਾਂ ਰਾਜ ਨੂੰ ਤਬਾਹ ਕਰਕੇ ਉਸ ਉਤੇ ਆਪਣੇ ਰਾਜਸੀ ਮਹਿਲ ਉਸਾਰਨ ਦੀ ਲਾਲਸਾ ਸੀ। ਲਾਹੌਰ ਦਰਬਾਰ ਵਿੱਚ ਸਾਜਸ਼ਾਂ ਦਾ ਦੌਰ ਸ਼ੁਰੂ ਹੋ ਚੁੱਕਾ ਸੀ। ਅੰਦਰੋਂ ਅੰਦਰ ਮਹਾਰਾਜਾ ਸਾਹਿਬ ਦੇ ਭਰਾਵਾਂ, ਪੁਤਰਾਂ, ਸਰਦਾਰਾਂ ਅਤੇ ਡੋਗਰੇ ਭਰਾਵਾਂ ਅੰਦਰ ਈਰਖਾ ਅਤੇ ਨਿਜਪ੍ਰਸਤੀ ਦੀ ਠੰਡੀ ਜੰਗ ਸ਼ੁਰੂ ਹੋ ਚੁੱਕੀ ਸੀ। ਮਹਾਰਾਜਾ ਸਾਹਿਬ ਤੋਂ ਬਾਅਦ ਮਹਾਰਾਜਾ ਖੜਕ ਸਿੰਘ ਗੱਦੀ ਨਸ਼ੀਨ ਹੋਏ। ਥੋੜੇ ਸਮੇਂ ਪਿਛੋਂ ਡੋਗਰੇ ਭਰਾਵਾਂ ਨੇ ਡੂੰਘੀ ਸਾਜਸ਼ ਅਧੀਨ ਉਹਨਾਂ ਨੂੰ ਸ਼ਾਹੀ ਮਹਿਲ ਅੰਦਰ ਕੈਦ ਕਰਕੇ ਰਾਜ ਭਾਗ ਦਾ ਭਾਰ ਉਸਦੇ ਪੁੱਤਰ ਕੰਵਰ ਨੌ ਨਿਹਾਲ ਸਿੰਘ ਦੇ ਹਵਾਲੇ ਕਰ ਦਿੱਤਾ। ਉਸ ਤੋਂ ਖਤਰਨਾਕ ਅਤੇ ਹੋਰ ਬੜੀ ਡੂੰਘੀ ਸਾਜਿਸ਼ ਅਧੀਨ ਮਹਾਰਾਜ ਖੜਕ ਸਿੰਘ ਅਤੇ ਉਹਦੇ ਪੁੱਤਰ ਕੰਵਰ ਨੌ ਨਿਹਾਲ ਸਿੰਘ ਨੂੰ ਇਕੋ ਦਿਨ ਹੀ ਸਦਾ ਦੀ ਨੀਂਦ ਸੁਲਾ ਦਿੱਤਾ। ਫਿਰ ਕੰਵਰ ਨੌ ਨਿਹਾਲ ਸਿੰਘ ਦੀ ਮਾਤਾ ਚੰਦ ਕੌਰ 2 ਮਹੀਨੇ 9 ਦਿਨ ਰਾਜ ਕਰਦੀ ਰਹੀ। ਲਾਹੌਰ ਦਰਬਾਰ ਵਿੱਚ ਡੋਗਰਿਆਂ ਦੀ ਸ਼ਾਤਰੱਤਾ ਕਾਰਨ ਹੋਏ ਖੂਨੀ ਟਕਰਾਅ ਉਪਰੰਤ ਮਹਾਰਾਜ ਸ਼ੇਰ ਸਿੰਘ ਗੱਦੀ ਉਤੇ ਬੈਠੇ ਪਰੰਤੂ ਫਿਰ ਡੋਗਰਿਆਂ ਨੇ ਸਾਜਸ਼ ਅਧੀਨ ਮਹਾਰਾਜਾ ਸ਼ੇਰ ਸਿੰਘ ਅਤੇ ਉਸਦੇ ਬਾਲਕ ਪੁੱਤਰ ਕੰਵਰ ਪ੍ਰਤਾਪ ਸਿੰਘ ਦਾ ਕਤਲ ਕਰਵਾ ਦਿੱਤਾ। ਅੰਤ ਬਾਲਕ ਕੰਵਰ ਦਲੀਪ ਸਿੰਘ, ਜਿਸ ਦੀ ਉਮਰ ਉਸ ਸਮੇਂ 5 ਸਾਲ 11 ਦਿਨ ਦੀ ਸੀ, ਨੂੰ 15 ਸਤੰਬਰ, 1843 ਨੂੰ ਤਖਤ ਉਤੇ ਬਿਠਾ ਦਿੱਤਾ, ਅਗਲੇ ਹੀ ਦਿਨ ਰਾਜਾ ਹੀਰਾ ਸਿੰਘ ਨੇ ਖਾਲਸਾ ਫੌਜਾਂ ਦੀ ਮਦਦ ਨਾਲ ਆਪਣੇ ਪਿਤਾ ਧਿਆਨ ਸਿੰਘ ਡੋਗਰੇ ਦੇ ਕਾਤਲਾਂ ਸੰਧਾਵਾਲੀਏ ਭਾਈ ਲਹਿਣਾ ਸਿੰਘ ਅਤੇ ਭਾਈ ਅਜੀਤ ਸਿੰਘ ਨੂੰ ਕਤਲ ਕਰਵਾ ਦਿੱਤਾ। ਰਾਜ ਦਰਬਾਰ ਵਿਚ ਰਾਜ ਤਿਲਕ ਲਾਕੇ ਰਾਜਾ ਹੀਰਾ ਸਿੰਘ ਨੇ ਤਾਜਪੋਸ਼ੀ ਦੀ ਰਸਮ ਕਰਕੇ 18 ਸਤੰਬਰ, 1843 ਨੂੰ ਕੰਵਰ ਦਲੀਪ ਸਿੰਘ ਨੂੰ ਮਹਾਰਾਜ ਦਲੀਪ ਸਿੰਘ ਅਤੇ ਆਪਣੇ ਆਪ ਨੂੰ ਵਜ਼ੀਰ ਹੋਣ ਦਾ ਐਲਾਨ ਕਰ ਦਿੱਤਾ। ਮਹਾਰਾਣੀ ਜਿੰਦ ਕੌਰ ਅਤੇ ਉਸਦੇ ਭਰਾ ਸ੍ਰ: ਜਵਾਹਰ ਸਿੰਘ ਨੂੰ ਸ੍ਰ: ਹੀਰਾ ਸਿੰਘ ਦਾ ਵਜ਼ੀਰ ਬਣਨਾ ਮਨਜ਼ੂਰ ਨਹੀਂ ਸੀ। ਸ੍ਰ: ਹੀਰਾ ਸਿੰਘ ਨੇ ਖਾਲਸਾ ਫੌਜਾਂ ਵਿੱਚ ਇਹ ਗੱਲ ਘੁੰਮਾ ਦਿੱਤੀ ਕਿ ਸ੍ਰ: ਜਵਾਹਰ ਸਿੰਘ, ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ਾਂ ਕੋਲ ਵੇਚਣਾ ਚਾਹੁੰਦਾ ਹੈ। ਖਾਲਸਾ ਫੌਜ ਨੇ ਸ੍ਰ: ਜਵਾਹਰ ਸਿੰਘ ਨੂੰ ਗ੍ਰਿਫਤਾਰ ਕਰਕੇ ਸ੍ਰ: ਹੀਰਾ ਸਿੰਘ ਦੇ ਹਵਾਲੇ ਕਰ ਦਿੱਤਾ ਜਿਸ ਨੇ ਸ੍ਰ: ਜਵਾਹਰ ਸਿੰਘ ਕੈਦ ਕਰ ਦਿੱਤਾ, ਪਰੰਤੂ ਥੋੜੇ ਹੀ ਸਮੇਂ ਮਗਰੋਂ ਮਹਾਰਾਣੀ ਜਿੰਦ ਕੌਰ ਨੇ ਆਪਣਾ ਅਸਰ ਰਸੂਖ ਵਰਤ ਕੇ ਆਪਣੇ ਭਰਾ ਨੂੰ ਛੁਡਾ ਲਿਆ। 7 ਮਈ, 1844 ਨੂੰ ਰਾਜਾ ਹੀਰਾ ਸਿੰਘ ਦੇ ਹੁਕਮ ਨਾਲ ਸ਼ੇਰੇ ਪੰਜਾਬ ਦੇ ਪੁੱਤਰ ਕੰਵਰ ਕਸ਼ਮੀਰਾ ਸਿੰਘ, ਸ੍ਰ: ਅਤਰ ਸਿੰਘ ਸੰਧਾਵਾਲੀਏ, ਸੰਤ ਬੀਰ ਸਿੰਘ ਨੌਰੰਗਾਬਾਦੀ ਸਮੇਤ ਤਿੰਨ ਹਜ਼ਾਰ ਤੋਂ ਵੀ ਵੱਧ ਸਿੰਘਾਂ, ਸਿੰਘਣੀਆਂ ਅਤੇ ਭੁਚੰਗੀਆਂ ਨੂੰ ਕਤਲ ਕਰ ਦਿੱਤਾ ਗਿਆ। 21 ਦਸੰਬਰ, 1844 ਨੂੰ ਸ੍ਰ: ਹੀਰਾ ਸਿੰਘ ਵੀ ਸਣੇ ਸਾਥੀਆਂ ਦੇ ਕਤਲ ਕਰ ਦਿੱਤਾ ਗਿਆ ਅਤੇ ਉਸ ਦੀ ਥਾਂ ਸ੍ਰ: ਜਵਾਹਰ ਸਿੰਘ ਵਜ਼ੀਰ ਬਣਿਆ। ਜਿਸ ਦੇ ਹੁਕਮ ਨਾਲ ਮਹਾਰਾਜ ਰਣਜੀਤ ਸਿੰਘ ਦੇ ਪੁੱਤਰ ਸ੍ਰ: ਪਸ਼ੌਰਾ ਸਿੰਘ ਨੂੰ 30 ਅਗਸਤ, 1845 ਈ: ਨੂੰ ਕਤਲ ਕਰ ਦਿਤਾ ਗਿਆ, ਜਿਸ ਕਾਰਨ ਖਾਲਸਾ ਫੌਜਾਂ ਸ੍ਰ: ਜਵਾਹਰ ਸਿੰਘ ਨਾਲ ਨਰਾਜ ਹੋ ਗਈਆਂ ਅਤੇ ਉਸ ਨੂੰ ਮਹਾਰਾਣੀ ਜਿੰਦ ਕੌਰ ਅਤੇ ਪੁੱਤਰ ਮਹਾਰਾਜਾ ਦਲੀਪ ਸਿੰਘ ਦੇ ਸਾਹਮਣੇ 21 ਸਤੰਬਰ, 1845 ਈ: ਨੂੰ ਫੌਜਾਂ ਨੇ ਕਤਲ ਕਰ ਦਿੱਤਾ। ਹੁਣ ਲਾਹੌਰ ਦਰਬਾਰ ਅੰਦਰ ਫੈਲੀ ਬੁਰਛਾਗਰਦੀ ਕਾਰਨ

ਵਜ਼ੀਰ ਕੋਈ ਨਾ ਬਣੇ। ਅੰਤ ਸਭ ਕੰਮ ਕਾਜ ਮਹਾਰਾਣੀ ਜਿੰਦ ਕੌਰ ਨੇ ਆਪਣੇ ਹੱਥ ਵਿਚ ਲੈ ਲਿਆ ਅਤੇ ਉਹ ਬਾਲਕ ਮਹਾਰਾਜੇ ਦੀ ਪ੍ਰਤਿਪਾਲਕਾ (ਸਰਪ੍ਰਸਤ) ਬਣੀ ਅਤੇ ਦੀਵਾਨ ਦੀਨਾ ਨਾਥ, ਭਾਈ ਰਾਮ ਸਿੰਘ ਅਤੇ ਮਿਸ਼ਰ ਲਾਲ ਸਿੰਘ ਆਦਿ ਦੀ ਸਲਾਹਕਾਰ ਸਭਾ ਬਣਾ ਕੇ ਰਾਜ ਕਰਨ ਲੱਗੀ, ਲੇਡੀ ਲਾਗਨ ਨੇ ਆਪਣੀ ਕਿਤਾਬ ਦੇ ਪੰਨਾ ਨੰ: 106 ਉਤੇ ਲਿਖਿਆ ਹੈ ਕਿ ਮਹਾਰਾਣੀ ਜਿੰਦ ਕੌਰ ਆਪਣੇ ਪੁੱਤਰ ਦੀ ਬਾਲਕ ਅਵਸਥਾ ਵਿਚ, ਉਸ ਦੀ ਪ੍ਰਤਿਪਾਲਕਾ ਥਾਪੀ ਗਈ। ਉਹ ਲਾਇਕ ਤੇ ਪੱਕੇ ਇਰਾਦੇ ਵਾਲੀ ਇਸਤਰੀ ਸੀ। ਜਿਸ ਦਾ ਖਾਲਸਾ ਪੰਚਾਇਤਾਂ ਅੰਦਰ ਬੜਾ ਸਤਿਕਾਰ ਅਤੇ ਅਸਰ ਸੀ। ਉਹ ਰਾਜਨੀਤੀ ਨੂੰ ਸਮਝਣ ਵਾਲੀ ਅਤੇ ਵੱਡੇ ਹੌਂਸਲੇ ਵਾਲੀ ਇਸਤਰੀ ਸੀ।"

ਉਧਰ ਸ੍ਰ: ਲਾਲ ਸਿੰਘ ਅਤੇ ਸ੍ਰ: ਤੇਜ ਸਿੰਘ ਵੀ ਤਾਕਤ ਹਾਸਲ ਕਰਨ ਲਈ ਤਰਲੋ ਮੱਛੀ ਹੋ ਰਹੇ ਸਨ। ਪਰੰਤੂ ਖਾਲਸਾ ਫੌਜਾਂ ਉਹਨਾਂ ਦੇ ਸਾਜਸ਼ੀ ਅਤੇ ਖੁਦ ਪ੍ਰਸਤ ਹੋਣ ਕਾਰਨ ਸਖਤ ਖਿਲਾਫ ਸਨ। ਅੰਤ ਨੂੰ ਇਹਨਾਂ ਦੋਹਾਂ ਨੇ ਅੰਗਰੇਜਾਂ ਨਾਲ ਸਾਜ ਬਾਜ਼ ਕਰਨੀ ਆਰੰਭ ਦਿੱਤੀ ਅਤੇ ਫੈਸਲਾ ਕਰ ਲਿਆ ਕਿ ਖਾਲਸਾ ਫੌਜਾਂ ਨੂੰ ਅਗਰੇਜ਼ਾਂ ਨਾਲ ਲੜਾ ਕੇ ਤਬਾਹ ਕਰਵਾ ਦਿੱਤਾ ਜਾਵੇ। ਇਸ ਨੀਤੀ ਅਧੀਨ ਡੋਗਰਿਆਂ ਨੇ ਅਤੇ ਖਾਲਸਾ ਫੌਜਾਂ ਨੂੰ ਭੜਕਾ ਕੇ 17 ਨਵੰਬਰ, 1845 ਈ: ਨੂੰ ਸਰਕਾਰ ਅੰਗਰੇਜੀ ਦੇ ਵਿਰੁਧ ਐਲਾਨੇ ਜੰਗ ਕਰਵਾ ਦਿੱਤਾ। ਭਾਵੇਂ ਮਹਾਰਾਣੀ ਜਿੰਦ ਕੌਰ ਅਤੇ ਜਥੇਦਾਰ ਸ਼ਾਮ ਸਿੰਘ ਅਟਾਰੀ ਲੜਾਈ ਛੇੜਨ ਦੇ ਵਿਰੁਧ ਸਨ ਕਿਉਂਕਿ ਲਾਹੌਰ ਦਰਬਾਰ ਅੰਦਰ ਇਕ ਜੁੱਟਤਾ ਅਤੇ ਇਕਸੁਰਤਾ ਨਹੀਂ ਸੀ। ਫੌਜ ਦੀ ਕਮਾਂਡ ਵੀ ਢਿੱਲੀ ਹੋਈ ਪਈ ਸੀ ਅਤੇ ਮਹਾਰਾਜ ਦਲੀਪ ਸਿੰਘ ਬਾਲ ਅਵਸਥਾ ਵਿਚ ਸਨ। ਲਾਹੌਰ ਦਰਬਾਰ ਸਾਜਸ਼ਾਂ ਦਾ ਅਖਾੜਾ ਬਣਿਆ ਹੋਇਆ ਸੀ। ਪਰ ਲੜਾਈ ਨਾ ਟਲ ਸਕੀ। ਅੰਤ ਸਤਲੁਜ ਦੇ ਕੰਢੇ ਪੰਜ ਘਮਸਾਣ ਦੀਆਂ ਲੜਾਈਆਂ ਹੋਈਆਂ ਜਿਹਨਾਂ ਵਿਚ ਖਾਲਸਾ ਫੌਜਾਂ ਨੇ ਆਪਣੇ ਜੌਹਰ ਦਿਖਾਏ ਅਤੇ ਅੰਗਰੇਜ਼ ਫੌਜਾਂ ਦੇ ਛੱਕੇ ਛੁਡਾ ਦਿੱਤੇ ਪਰੰਤੂ ਦੇਸ਼ ਧਰੋਹੀ ਜਰਨੈਲਾਂ ਲਾਲ ਸਿੰਘ, ਤੇਜ ਸਿੰਘ ਅਤੇ ਗੁਲਾਬ ਸਿੰਘ ਦੀ ਬੇਈਮਾਨੀ ਕਾਰਨ ਮੁਦਕੀ, ਫੇਰੂ ਸ਼ਹਿਰ, ਬੱਦੋਵਾਲ, ਅਲੀਵਾਲ ਅਤੇ ਸਭਰਾਵਾਂ ਦੀਆਂ ਲੜਾਈਆਂ ਹਾਰ ਗਏ। ਇਹਨਾਂ ਬੇਈਮਾਨ ਜਰਨੈਲਾਂ ਨੇ ਫੌਜਾਂ ਨੂੰ ਬਰੂਦ ਦੀ ਥਾਂ ਸਰ੍ਹੋਂ ਭੇਜੀ। ਪਰੰਤੂ ਫੌਜਾਂ ਅੰਦਰ ਇਹਨਾਂ ਇਹ ਗਲ ਘੁੰਮਾ ਦਿੱਤੀ ਕਿ ਮਹਾਰਾਣੀ ਜਿੰਦ ਕੌਰ ਨੇ ਅੰਗਰੇਜ਼ਾਂ ਨੂੰ ਚਿੱਠੀਆਂ ਲਿਖੀਆਂ ਹਨ ਅਤੇ ਬਰੂਦ ਦੀ ਥਾਂ ਸਰ੍ਹੋਂ ਮਹਾਰਾਣੀ ਸਾਹਿਬਾ ਨੇ ਹੀ ਭੇਜੀ ਹੈ। ਅੱਜ ਤੀਕ ਇਸ ਦਾ ਸਬੂਤ ਕਿਧਰੇ ਵੀ ਨਹੀਂ ਮਿਲਦਾ। ਇਸਦੇ ਉਲਟ ਮੁਦਕੀ ਤੇ ਫੇਰੂ ਸ਼ਹਿਰ ਦੀ ਜੰਗ ਹਾਰਨ ਉਪਰੰਤ ਜੋ ਚਿੱਠੀ ਮਹਾਰਾਣੀ ਜਿੰਦ ਕੌਰ ਨੇ ਜਥੇਦਾਰ ਸ਼ਾਮ ਸਿੰਘ ਅਟਾਰੀ, ਜੋ ਸ਼ੇਰੇ ਪੰਜਾਬ ਦਾ ਦੋਸਤ ਅਤੇ ਨਜ਼ਦੀਕੀ ਰਿਸ਼ਤੇਦਾਰ ਵੀ ਸੀ, ਨੂੰ ਲਿਖੀ ਉਸ ਤੋਂ ਸਾਫ ਜਾਹਰ ਹੈ ਕਿ ਮਹਾਰਾਣੀ ਜਿੰਦ ਕੌਰ ਨੂੰ ਪੰਜਾਬ ਦੇ ਹਿੱਤ ਕਿਤਨੇ ਪਿਆਰੇ ਸਨ ਅਤੇ ਪੰਜਾਬ ਦੀ ਮਿੱਟੀ ਨਾਲ ਉਹਦਾ ਕਿਤਨਾ ਮੋਹ ਸੀ। ਫਿਰ ਰਾਜ ਭਾਗ ਦਾ ਮਾਲਕ ਵੀ ਤਾਂ ਉਸ ਦਾ ਬਾਲਕ ਪੁੱਤਰ ਮਹਾਰਾਜਾ ਦਲੀਪ ਸਿੰਘ ਹੀ ਸੀ ਅਤੇ ਮਹਾਰਾਜਾ ਦਲੀਪ ਸਿੰਘ ਦੀ ਸਰਪਰਸਤ (ਪ੍ਰਤਿਪਾਲਕਾ) ਦੇ ਰੂਪ ਵਿੱਚ ਰਾਜਭਾਗ ਦੀ ਵਾਗਡੋਰ ਉਸਦੇ ਆਪਦੇ ਹੱਥ ਸੀ। ਕੋਈ ਕਮਲਾ ਵੀ ਆਪਣੇ ਘਰ ਨੂੰ ਆਪ ਨੂੰ ਤਬਾਹ ਨਹੀਂ ਕਰਦਾ। ਫਿਰ ਮਹਾਰਾਣੀ ਜਿੰਦ ਕੌਰ ਨੂੰ ਅੰਗਰੇਜਾਂ ਨਾਲ ਸਾਜ ਬਾਜ ਕਰਕੇ ਆਪਣੇ ਹੀ ਪੁੱਤਰ ਦਾ ਰਾਜ ਭਾਗ ਤਬਾਹ ਕਰਨ ਹਿੱਤ ਕੋਸ਼ਿਸ਼ ਕਰਨ ਦੀ ਕੀ ਲੋੜ ਸੀ? ਪਰੰਤੂ ਡੋਗਰੇ ਭਰਾਵਾਂ ਵਾਂਗ ਹਰ ਰਾਜ ਪ੍ਰਬੰਧ ਅਤੇ ਰਾਜ ਘਰਾਣੇ ਅੰਦਰ ਅਜਿਹੇ ਨਖਿਧ ਅਤੇ ਨਿਜ ਪ੍ਰਸਤ, ਲਾਲਚੀ, ਨਮਕ ਹਰਾਮ ਲੋਕ ਮੌਜੂਦ ਹੁੰਦੇ ਹੀ ਰਹੇ ਹਨ ਅੱਜ ਵੀ ਹਨ। ਜੋ ਰਾਜ ਦਰਬਾਰਾਂ ਸਰਕਾਰਾਂ ਅੰਦਰ ਰਹਿਕੇ ਸਾਜਸ਼ਾਂ ਰਚਦੇ ਹੀ ਰਹਿੰਦੇ ਹਨ। ਸ਼ਾਇਦ ਹੀ ਕੋਈ ਸਰਕਾਰ ਇਹਨਾਂ ਦਰਬਾਰੀ ਸਾਜਸ਼ਾਂ ਤੋਂ ਬਚ ਸਕੀ ਹੋਵੇ। ਜਥੇਦਾਰ ਸ਼ਾਮ ਸਿੰਘ ਅਟਾਰੀ ਨੂੰ ਲਿਖੀ ਮਹਾਰਾਣੀ ਜਿੰਦ ਕੌਰ ਦੀ ਚਿੱਠੀ ਨੂੰ ਪੰਥ ਦੇ ਪ੍ਰਸਿੱਧ ਵਿਦਵਾਨ ਇਤਿਹਾਸਕਾਰ ਅਤੇ ਸ਼੍ਰੋਮਣੀ ਢਾਡੀ ਸੋਹਣ ਸਿੰਘ ਸੀਤਲ ਨੇ ਇਉਂ ਬਿਆਨ ਕੀਤਾ ਹੈ:-

ਚਿੱਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ
ਬੈਠ ਰਿਹੋਂ ਕੀ ਚਿਤ ਵਿਚ ਹਾਰ ਸਿੰਘਾ,
ਦੋਵੇਂ ਜੰਗ ਮੁਦਕੀ ਫੇਰੂ ਸ਼ਹਿਰ ਵਾਲੇ
ਸਿੰਘ ਆਏ ਅੰਗਰੇਜ ਤੋਂ ਹਾਰ ਸਿੰਘਾ,
ਕਾਹਨੂੰ ਹਾਰਦੇ ਕਿਉਂ ਮਿਹਣੇ ਜੱਗ ਦਿੰਦਾ
ਜਿਉਂਦੀ ਹੁੰਦੀ ਜੇ ਅੱਜ ਸਰਕਾਰ ਸਿੰਘਾ
ਤੇਗ ਸਿੰਘਾਂ ਦੀ ਤਾਂ ਖੁੰਢੀ ਨਹੀਂ ਹੋਈ
ਐਪਰ ਆਪਣੇ ਹੀ? ਹੋ ਗਏ ਗਦਾਰ ਸਿੰਘਾ।
ਹੁਣ ਵੀ ਚਮਕੀ ਨਾ ਜੇ ਸਿੰਘਾ ਤੇਗ ਤੇਰੀ

ਤਾਂ ਫਿਰ ਨਿਸ਼ਾਨ ਸਭ ਮਿਟਾਏ ਜਾਸਨ।।
ਤੇਰੇ ਲਾਡਲੇ ਕੌਰ ਦੀ ਹਿੱਕ ਉਤੇ
ਕੱਲ ਨੂੰ ਗੈਰਾਂ ਦੇ ਝੰਡੇ ਝੁਲਾਏ ਜਾਸਨ।।
ਪੁਟ ਸ਼ੇਰੇ ਪੰਜਾਬ ਦੀ ਮੜੀ ਤਾਂਈ
ਉਹਦੇ ਪੈਰਾਂ ਵਿਚ ਫੁਲ ਰੁਲਾਏ ਜਾਸਨ।
ਬਦਲੀ ਜਿਹਨੇ ਤਕਦੀਰ ਪੰਜਾਬ ਦੀ ਸੀ
ਉਹਦੀ ਆਤਮਾ ਨੂੰ ਤੀਰ ਲਾਏ ਜਾਸਨ।।
ਅਜੇ ਸਮਾਂ ਈ ਵਕਤ ਸੰਭਾਲ ਸਿੰਘਾ
ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰਖ ਲੈ।।
ਲਹਿੰਦੀ ਦਿਸੇ "ਰਣਜੀਤ" ਦੀ ਪੱਗ ਮੈਨੂੰ
ਮੋਏ ਮਿੱਤਰ ਦੀ ਯੋਧਿਆ ਆਨ ਰਖ ਲੈ।।

ਮਹਾਰਾਣੀ ਜਿੰਦ ਕੌਰ ਦੀ ਚਿੱਠੀ ਦੇਸ ਭਗਤੀ ਅਤੇ ਪੰਜਾਬ ਪ੍ਰਤੀ ਸਚੇ ਸੁਚੇ ਪਿਆਰ ਦੀ ਭਾਵਨਾਂ ਨਾਲ ਲਵਰੇਜ਼ ਸੀ। ਜਰਨੈਲ ਸ਼ਾਮ ਸਿੰਘ ਅਟਾਰੀ ਕਮਰ ਕਸਾ ਕਰਕੇ ਆਪਣੇ ਫੌਜੀ ਦਲ ਨਾਲ ਆ ਹਾਜ਼ਰ ਹੋਇਆ ਅਤੇ ਸਭਰਾਵਾਂ ਦੀ ਲੜਾਈ ਉਸਦੀ ਕਮਾਨ ਹੇਠ ਲੜੀ ਗਈ। ਜਥੇਦਾਰ ਅਟਾਰੀ ਦੀ ਅਗਵਾਈ ਵਿਚ ਖਾਲਸਾ ਫੌਜਾਂ ਨੇ ਜੋਹਰ ਦਿਖਾਏ ਅਤੇ ਅੰਗਰੇਜੀ ਫੌਜਾਂ ਦੇ ਆਹੂ ਲਾਹ ਸੁਟੇ। ਪਰੰਤੂ ਜੰਗ ਨੂੰ ਸਾਜੋ ਸਮਾਨ ਸਪਲਾਈ ਕਰਨ ਵਾਲੇ ਤਾਂ ਉਹੀ ਗਦਾਰ ਸਨ। ਇਸ ਤਰ੍ਹਾਂ 10 ਜਨਵਰੀ, 1846 ਨੂੰ ਸਭਰਾਵਾਂ ਦੇ ਮੈਦਾਨ ਵਿਚ ਕੌਮੀ ਗਦਾਰਾਂ ਦੀ ਗਦਾਰੀ ਕਾਰਨ ਖਾਲਸਾ ਫੌਜਾਂ ਜਿੱਤਕੇ ਵੀ ਹਾਰ ਗਈਆਂ। ਜਥੇਦਾਰ ਸ਼ਾਮ ਸਿੰਘ ਅਟਾਰੀ ਜੰਗ ਵਿਚ ਜੂਝਦੇ ਹੋਏ ਸ਼ਹੀਦੀ ਪਾ ਗਏ। ਇਹਨਾਂ ਜੰਗਾਂ ਵਿੱਚ ਖਾਲਸਾ ਫੌਜ ਨੇ ਬਹਾਦਰੀ ਅਤੇ ਜਾਂਬਾਜੀ ਦੇ ਉਹ ਜ਼ੋਹਰ ਵਿਖਾਏ ਕਿ ਲੰਦਨ ਟਾਪੂਆਂ ਵਿਚ ਕੁਰਲਾਹਟ ਮਚ ਗਈ। ਅੰਗਰੇਜ਼ ਸ਼ਾਸਨ ਕੰਬ ਉਠਿਆ। ਸ਼ਾਹ ਮੁਹੰਮਦ ਨੇ ਜੰਗਨਾਮਾ ਸਿੰਘਾਂ ਅਤੇ ਫਰੰਗੀਆਂ ਵਿਚ ਇਉਂ ਬਿਆਨ ਕੀਤਾ ਹੈ:-

ਸਿੰਘਾਂ ਮਾਰਕੇ ਕਟਕ ਮੁਕਾਇ ਦਿਤੇ
ਹਿੰਦੁਸਤਾਨੀ ਤੇ ਪੂਰਬੀ ਦਖਣੀ ਜੀ।
ਲੰਦਨ ਟਾਪੂਆਂ ਵਿਚ ਕੁਰਲਾਟ ਪਈ
ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ।

ਸਿੰਘਾਂ ਅਤੇ ਫਰੰਗੀਆਂ ਦੀਆਂ ਸਾਰੀਆਂ ਜੰਗਾਂ ਵਿਚ ਪੰਜਾਬ ਤੋਂ ਬਿਨਾਂ ਸਾਰੇ ਹਿੰਦੋਸਤਾਨ ਦੀਆਂ ਫੌਜਾਂ ਅੰਗਰੇਜੀ ਕਮਾਨ ਹੇਠ ਖਾਲਸਾ ਫੌਜਾਂ ਵਿਰੁਧ ਲੜੀਆਂ ਅਤੇ ਪੂਰੇ ਪੰਜਾਬ ਨੂੰ ਅੰਗਰੇਜ ਅਧੀਨ ਕਰਵਾਕੇ ਸਾਰੇ ਹਿੰਦੁਸਤਾਨ ਨੂੰ ਗੁਲਾਮ ਬਣਾਉਣ ਵਿਚ ਪੂਰਾ ਯੋਗਦਾਨ ਪਾਇਆ। ਇਹੋ ਇਨ੍ਹਾਂ ਦੀ ਦੇਸ਼ ਭਗਤੀ ਸੀ। ਇਸ ਤਰ੍ਹਾਂ ਦੀ ਹੀ ਕਰਤੂਤ ਇਹਨਾਂ ਲੋਕਾਂ ਨੇ ਮੁਗਲ ਸਰਕਾਰ ਨਾਲ ਸਾਂਝ ਪਾਕੇ ਗੁਰੂਕਿਆਂ ਨਾਲ ਜੰਗ ਯੁਧ ਕੀਤੇ ਅਤੇ ਉਹਨਾਂ ਲੋਕਾਂ ਦੇ ਸੰਗੀ ਸਾਥੀ ਬਣੇ ਜਿਹੜੇ ਇਹਨਾਂ ਦਾ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਢਾਂਚਾ ਹੀ ਤਬਾਹ ਕਰ ਰਹੇ ਸਨ।

12 ਫਰਵਰੀ, 1846 ਨੂੰ ਜੇਤੂ ਅੰਗਰੇਜ਼ ਕਸੂਰ ਆ ਬੈਠਾ, ਇਹਨਾਂ ਲੜਾਈਆਂ ਦਾ ਵੇਰਵਾ ਸ਼ਾਹ ਮੁਹੰਮਦ ਦੇ ਜੰਗਨਾਮਾ ਸਿੰਘਾਂ ਫਰੰਗੀਆਂ ਵਿਚ ਵਿਸਥਾਰ ਨਾਲ ਇਉਂ ਵੀ ਦਿੱਤਾ ਹੈ। ਕਵੀ ਸ਼ਾਹ ਮੁਹੰਮਦ ਲੰਮਾ ਹਾਉਕਾ ਭਰਕੇ ਕਹਿੰਦਾ ਹੈ:-

ਜੰਗ ਹਿੰਦ ਪੰਜਾਬ ਦਾ ਹੋਣ ਲਗਾ
ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ।।
ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ
ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ
ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।।

ਅੰਤ 18 ਫਰਵਰੀ, 1846 ਨੂੰ ਰਾਜਾ ਗੁਲਾਬ ਸਿੰਘ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਨਾਲ ਲੈ ਕੇ ਲਾਰਡ ਹਾਰਡਿੰਗ ਨੂੰ ਲਲਿਆਣੀ ਆ ਮਿਲਿਆ। ਲਾਹੌਰ ਦਰਬਾਰ ਦਾ ਜ਼ਬਾਨੀ ਸ਼ੁਰਤਾਂ ਨਾਲ ਸੌਦਾ ਤਹਿ ਕਰ ਲਿਆ ਅਤੇ 20 ਫਰਵਰੀ, 1846 ਨੂੰ ਅੰਗਰੇਜ਼ ਲਾਹੌਰ ਪੁੱਜਾ। ਇਸ ਸਾਰੇ ਘਟਨਾਕ੍ਰਮ ਵਿਚੋਂ ਮਹਾਰਾਣੀ ਜਿੰਦ ਕੌਰ ਨੂੰ ਦੂਰ ਹੀ ਨਹੀਂ ਰੱਖਿਆ ਸਗੋਂ ਤਰ੍ਹਾਂਤਰ੍ਹਾਂ ਦੀਆਂ ਮਨਘੜਤ ਸਾਜਸ਼ੀ ਕਹਾਣੀਆਂ ਬਣਾਕੇ ਉਸ ਨੂੰ ਖਾਲਸਾ ਫੌਜਾਂ ਅਤੇ ਪੰਚਾਇਤਾਂ ਦਰਮਿਆਨ ਬਦਨਾਮ ਕਰਨ ਦਾ ਭਰਪੂਰ ਯਤਨ ਕੀਤਾ ਗਿਆ। 26 ਫਰਵਰੀ ਨੂੰ ਲਾਰਡ ਹਾਰਡਿੰਗ ਨੇ ਲਾਹੌਰ ਵਿਚ ਆਮ ਦਰਬਾਰ ਕੀਤਾ। ਅੰਗਰੇਜ਼ ਅਹਿਲਕਾਰ ਜੇਤੂ ਸ਼ਕਲ ਵਿਚ ਸੱਜੇ ਪਾਸੇ ਅਤੇ ਸਿੱਖ ਸਰਦਾਰ ਅਧੀਨਗੀ ਦੀ ਹਾਲਤ ਵਿਚ ਖੱਬੇ ਪਾਸੇ ਬੈਠੇ ਅਤੇ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਰਾਜ ਸਿੰਘਾਸਣ ਉਤੇ ਬਿਠਾਇਆ ਗਿਆ। ਹਾਰਡਿੰਗ ਨੇ ਮਹਾਰਾਜਾ ਦਲੀਪ ਸਿੰਘ ਦੇ ਮਾਤਹਿਤ ਮਿਸਰ ਲਾਲ ਸਿੰਘ ਦੇ ਵਜ਼ੀਰ ਅਤੇ ਤੇਜ਼ ਸਿੰਘ ਦੇ ਸੈਨਾਪਤੀ ਹੋਣ ਦਾ ਐਲਾਨ ਕੀਤਾ। ਮਹਾਰਾਣੀ ਜਿੰਦ ਕੌਰ ਜੋ ਮਹਾਰਾਜੇ ਦੀ ਸਰਪ੍ਰਸਤ ਸੀ, ਨੂੰ ਕਿਸੇ

ਵੀ ਤਰ੍ਹਾਂ ਵਿਸ਼ਵਾਸ਼ ਵਿਚ ਨਹੀਂ ਲਿਆ ਗਿਆ। ਇਸ ਤੋਂ ਵੱਡਾ ਰਾਜਨੀਤਿਕ ਧੱਕਾ ਅਤੇ ਧੋਖਾ ਹੋਰ ਕੀ ਹੋ ਸਕਦਾ ਸੀ? 16 ਦਸੰਬਰ, 1846 ਨੂੰ ਭੈਰੋਂਵਾਲ ਦੀ ਸੁਲਾਹ, ਜਿਸ ਉਤੇ ਗਦਾਰਾਂ ਦੇ ਕਹੇ, ਬਾਲਕ ਮਹਾਰਾਜੇ ਦੇ ਦਸਤਖਤ ਕਰਵਾਏ ਗਏ, ਰਾਹੀਂ ਲਾਹੌਰ ਦਰਬਾਰ ਦਾ ਰਾਜ ਪ੍ਰਬੰਧ ਚਲਾਉਣ ਲਈ ਕੌਂਸਲ ਨਾਮਜ਼ਦ ਕੀਤੀ ਗਈ। ਜਿਸ ਕੌਂਸਲ ਤੋਂ ਮਹਾਰਾਣੀ ਨੂੰ ਦੂਰ ਹੀ ਰੱਖਿਆ ਗਿਆ। ਮਹਾਰਾਣੀ ਜਿੰਦ ਕੌਰ ਨੂੰ ਉਸਦੇ ਅਤੇ ਉਸਦੇ ਨੌਕਰਾਂ ਦੇ ਗੁਜ਼ਾਰੇ ਭੱਤੇ ਲਈ ਡੇਢ ਲੱਖ ਰੁਪਿਆ ਪ੍ਰਵਾਨ ਕੀਤਾ ਗਿਆ। ਹਾਲਾਤ ਦੀ ਸਿਤਮ ਜ਼ਰੀਫੀ ਦੇਸ਼ ਪੰਜਾਬ ਦੀ ਮਾਲਕ ਨੂੰ ਉਸਦੇ ਦੇਸ਼ ਵਿੱਚ ਹੀ ਕੌਮੀ ਗਦਾਰਾਂ ਦੀ ਗਦਾਰੀ ਦਾ ਨਤੀਜਾ ਗੁਜ਼ਾਰਾ ਭੱਤਾ ਦੇਣ ਦਾ ਫੈਸਲਾ ਕੀਤਾ ਗਿਆ।

ਮਹਾਰਾਣੀ ਜਿੰਦ ਕੌਰ, ਦੀਵਾਨ ਦੀਨਾ ਨਾਥ ਅਤੇ ਕਈ ਹੋਰ ਸਰਦਾਰ ਇਸ ਦੇ ਉਲਟ ਸਨ। ਇਹਨਾਂ ਨੇ ਰਾਜ ਪ੍ਰਬੰਧ ਮੁੜ ਆਪਣੇ ਹੱਥਾਂ ਵਿੱਚ ਲੈਣ ਹਿੱਤ ਸਰਦਾਰਾਂ ਨੂੰ ਇਕੱਠਾ ਕਰਨ ਲਈ ਪੂਰਾ ਜ਼ੋਰ ਲਾਇਆ। ਦੀਵਾਨ ਦੀਨਾ ਨਾਥ ਨੇ ਅੰਗਰੇਜ਼ ਅਧਿਕਾਰੀ ਕਰੀ ਨੂੰ ਕਿਹਾ ਕਿ ਮਹਾਰਾਣੀ ਜਿੰਦ ਕੌਰ ਦੀ ਵੀ ਸਲਾਹ ਲਈ ਜਾਵੇ। ਪਰੰਤੂ ਉਸਨੇ ਕੜਕ ਕੇ ਕਿਹਾ ਕਿ ਗਵਰਨਰ ਜਰਨਲ ਮਹਾਰਾਣੀ ਦੀ ਸਲਾਹ ਨਹੀਂ ਪੁਛ ਰਿਹਾ ਸਗੋਂ ਸਰਦਾਰਾਂ ਅਤੇ ਰਾਜ ਦੇ ਥੰਮਾਂ ਦੀ ਸਲਾਹ ਪੁਛ ਰਿਹਾ ਹੈ, ਅਫਸੋਸ* ਇਹ ਸਰਦਾਰ ਆਪਣੇ ਨਿਜੀ ਲਾਭਾਂ ਕਾਰਨ ਅੰਗਰੇਜ਼ਾਂ ਨਾਲ ਮਿਲ ਗਏ ਸਨ ਅਤੇ ਲਾਲ ਸਿੰਘ, ਤੇਜ ਸਿੰਘ ਆਦਿ ਥੰਮ ਤਾਂ ਪਹਿਲਾਂ ਹੀ ਡਿੱਗ ਚੁੱਕੇ ਸਨ। (ਕਈ ਸਰਦਾਰ ਅਤੇ ਅਖੌਤੀ ਪੰਥਕ ਥੰਮ ਅਜੋਕੇ ਸਮੇਂ ਵਿਚ ਵੀ ਕੇਂਦਰੀ, ਸਰਕਾਰਾਂ ਪਾਸ ਵਿਕਦੇ ਰਹੇ ਹਨ ਅਤੇ ਪੰਥ ਤੇ ਪੰਜਾਬ ਦਾ ਭਾਰਾ ਨੁਕਸਾਨ ਕਰਦੇ ਰਹੇ ਹਨ। ਉਹਨਾਂ ਨੇ ਖੁਦ ਤਾਂ ਭਾਵੇਂ ਸਪੀਕਰ, ਕੇਂਦਰੀ, ਮੰਤਰੀਆਂ ਅਤੇ ਹੋਰ ਦੇਸ਼ ਦੇ ਸੰਵਿਧਾਨਕ ਮੁਖੀ ਅਤੇ ਮੁਖ ਮੰਤਰੀ ਦੀਆਂ ਕੁਰਸੀਆਂ ਜਰੂਰ ਹਾਸਲ ਕਰ ਲਈਆਂ ਪਰੰਤੂ ਪੰਥ ਅਤੇ ਪੰਜਾਬ ਦਾ ਕਦੇ ਪੂਰਾ ਨਾ ਹੋਣ ਵਾਲਾ ਨੁਕਸਾਨ ਕਰ ਦਿਤਾ। ਇਤਿਹਾਸ ਕਦੇ ਵੀ ਇਹਨਾਂ ਲੋਕਾਂ ਨੂੰ ਮੁਆਫ ਨਹੀਂ ਕਰੇਗਾ। ਕੁਝ ਪੰਥ ਵਿਚ ਹੀ ਰਹਿੰਦਿਆਂ ਹੋਇਆ ਵੀ ਅਧੀ ਤੇਰੀਆਂ ਮੁਲਾਹਜ਼ੇਦਾਰਾ ਅੱਧੀ ਹਾਂ ਗਰੀਬ ਜੱਟ ਦੀ" ਵਾਲਾ ਹੀ ਰੋਲ ਅਦਾ ਕਰਦੇ ਰਹੇ ਹਨ) ਅਤੇ ਅੱਜ ਵੀ ਕਰ ਰਹੇ ਹਨ। ਹੁਣ ਪੰਜਾਬ ਦੇ ਸਰਦਾਰ ਅੰਗਰੇਜ਼ ਦੇ ਹੱਥਾਂ ਵਿਚ ਕੱਠਪੁਤਲੀਆਂ ਵਾਂਗ ਨੱਚ ਰਹੇ ਸਨ। ਗਵਰਨਰ ਜਰਨਲ ਹਾਰਡਿੰਗ ਅਤੇ ਰੈਜੀਡੈਂਟ ਲਾਰੰਸ ਦੇ ਦਿਲ ਵਿਚ ਮਹਾਰਾਣੀ ਜਿੰਦ ਕੌਰ ਕੰਡੇ ਵਾਂਗ ਰੜਕ ਰਹੀ ਸੀ। 7 ਦਸੰਬਰ, 1846 ਨੂੰ ਹਾਰਡਿੰਗ ਕਰੀ ਨੂੰ ਲਿਖਦਾ ਹੈ, ਸਾਡੇ ਲਾਹੌਰ ਵਿਚ ਕਬਜ਼ਾ ਰੱਖਣ ਦੇ ਕਿਸੇ ਅਹਿਦਨਾਮੇ ਵਿਚ ਇਹ ਸੁਰਤ ਹੋਣੀ ਜ਼ਰੂਰੀ ਹੈ ਕਿ ਮਹਾਰਾਣੀ ਦੇ ਹੱਥ ਵਿਚ ਕੋਈ ਤਾਕਤ ਨਾ ਰਹੇ। 10 ਦਸੰਬਰ ਨੂੰ ਮੁੜ ਲਿਖਦਾ ਹੈ, ਮੈਨੂੰ ਨਹੀਂ ਪਤਾ ਕਿ ਕਿਸ ਬਕਾਇਦਾ ਰਸਮ ਅਨੁਸਾਰ ਰਾਣੀ ਕਾਰ ਮੁਖਤਿਆਰ ਬਣੀ ਹੈ। ਮੇਰਾ ਅਨੁਭਵ ਇਹ ਹੈ ਕਿ ਉਹ ਮਹਾਰਾਜੇ ਦੀ ਮਾਤਾ ਅਤੇ ਪ੍ਰਤਿਪਾਲਕਾ (ਸਰਪ੍ਰਸਤ) ਹੋਣ ਦੀ ਕੁਦਰਤੀ ਅਤੇ ਅਣਪੁਛੀ ਹੈਸੀਅਤ ਵਿਚ ਕਾਰ ਮੁਖਤਿਆਰ ਬਣੀ ਹੋਈ ਹੈ। ਜੇ ਸਰਦਾਰ ਅਤੇ ਰਸੂਖ ਵਾਲੇ ਹਾਕਮ ਖਾਸ ਕਰ ਅਟਾਰੀ ਵਾਲੇ ਸਰਦਾਰ ਮਹਾਰਾਜੇ ਦੀ ਛੋਟੀ ਉਮਰ ਦੇ ਦਿਨਾਂ ਵਿਚ ਸਰਕਾਰ ਅੰਗਰੇਜੀ ਨੂੰ ਉਸਦੇ ਸਰਪ੍ਰਸਤ ਬਣਨ ਲਈ ਪ੍ਰੇਰਨਾ ਭਰੀ ਬੇਨਤੀ ਕਰਨ ਤਾਂ ਚੁਪ ਚੁਪੀਤੇ, ਮਹਾਰਾਣੀ ਜਿੰਦ ਕੌਰ ਦੇ ਗਿਆਤ ਤੋਂ ਬਿਨਾਂ ਮਹਾਰਾਣੀ ਦੀ ਤਾਕਤ ਖਤਮ ਹੋ ਜਾਵੇਗੀ। ਕਿਉਂ ਕਿ ਇਹ ਗੱਲ ਸਾਫ ਤੌਰ ਉਤੇ ਲਿਖਤ ਵਿਚ ਲਿਆਂਦੀ ਜਾਵੇਗੀ ਕਿ ਨਾਬਾਲਗ ਮਹਾਰਾਜੇ ਦੇ ਸਰਪ੍ਰਸਤ ਦੀ ਹੈਸੀਅਤ ਵਿਚ ਅਤੇ ਰਾਜ ਪ੍ਰਬੰਧ ਕਰਨ ਲਈ ਮਹਾਰਾਜੇ ਦੀ ਤਰਫੋਂ ਕਾਰ ਮੁਖਤਿਆਰੀ ਦੇ ਸਾਰੇ ਅਖਤਿਆਰ ਦੇ ਕੰਮ ਸਰਕਾਰ ਅੰਗਰੇਜ਼ੀ ਦੇ ਹੱਥਾਂ ਵਿਚ ਹੋਣੇ ਹਨ।

16 ਦਸੰਬਰ, 1846 ਨੂੰ ਹਾਰਡਿੰਗ ਕਰੀ" ਨੂੰ ਫਿਰ ਲਿਖਦਾ ਹੈ ਕਿ ਜੇ ਕੋਈ ਗੱਲ ਬਹਿਸ ਵਾਲੀ ਤਾਂ ਉਹ ਹੈ ਰਾਣੀ ਨੂੰ ਬਿਲੇ ਲਾਉਣਾ। ਅਸੀਂ ਇਸ ਗੱਲ ਉਤੇ ਸਹਿਮਤ ਹਾਂ ਅਤੇ ਇਹ ਗੱਲ ਬਿਲਕੁੱਲ ਯੋਗ ਹੈ ਕਿ ਰਾਣੀ ਦੇ ਹੱਥ ਵਿਚ ਕਾਰਮੁਖਤਿਆਰ ਦੀ ਹੈਸੀਅਤ ਵਿਚ ਤਾਕਤ ਨਾ ਰਹੇ। ਉਸਦੀ ਰਿਹਾਇਸ਼ ਦੇ ਥਾਂ ਦਾ ਫੈਸਲਾ ਕਰਨ ਵੇਲੇ ਨਵੇਂ ਰਾਜ ਪ੍ਰਬੰਧ ਦੇ ਵਿਰੁਧ ਰਾਣੀ ਵੱਲੋਂ ਹੋਣ ਵਾਲੀਆਂ ਰਾਜਸੀ ਸਾਜਸ਼ਾਂ ਦੇ ਅਧਾਰ ਤੇ ਉਸਨੂੰ ਉਹਦੇ ਪੁੱਤਰ ਤੋਂ ਵੱਖਰਾ ਕਰ ਦੇਣ ਦੇ ਵਿਰੁਧ ਇਤਰਾਜ਼ ਹੋ ਸਕਦਾ ਹੈ। ਲੋਕਾਂ ਦੀ ਇਸ ਨਾਲ ਹਮਦਰਦੀ ਵੀ ਹੋ ਸਕਦੀ ਹੈ ਕਿ ਰਾਣੀ ਨੂੰ ਉਸ ਵਲੋਂ ਹੋਏ ਕਿਸੇ ਰਾਜਸੀ ਗੁਨਾਹ ਤੋਂ ਪਹਿਲਾਂ ਹੀ ਸਜ਼ਾ ਦੇ ਦਿਤੀ ਗਈ ਹੈ। ਮੇਰਾ ਖਿਆਲ ਹੈ ਕਿ ਰਾਣੀ ਹੋਰ ਥਾਂ ਨਾਲੋਂ ਲਾਹੌਰ ਵਿਚ ਘੱਟ ਖਤਰਨਾਕ ਸਿੱਧ ਹੋਵੇਗੀ ਕਿਉਂ ਕਿ ਜੇ ਉਹ ਕੁਝ ਔਖਿਆਂ ਕਰਨ ਲਗ ਪਵੇ ਤਾਂ ਉਸ ਨੂੰ ਦੇਸ ਨਿਕਾਲਾ

ਦੇਣਾ ਸੌਖਾ ਹੋਵੇਗਾ ਤਾਂ ਜ਼ਰੂਰ ਉਸਨੂੰ ਸਤਲੁਜੋਂ ਪਾਰ ਭੇਜ ਦਿਤਾ ਜਾਵੇ।" ਰੈਜ਼ੀਡੈਂਟ ਨੇ ਰਾਣੀ ਨੂੰ ਦੇਸ ਨਿਕਾਲਾ ਦੇਣ ਦੀ ਸਾਜਸੀ ਸਕੀਮ ਦਾ ਮੁੱਢ ਬੰਨਣਾ ਸੁਰੂ ਕਰ ਦਿਤਾ। ਉਸ ਨੇ ਇਕ ਚਿੱਠੀ ਵਿਚ ਮਹਾਰਾਣੀ ਨੂੰ ਲਿਖਿਆ ਕਿ ਪਤਾ ਲੱਗਾ ਹੈ ਕਿ ਉਹ 15 20 ਸਰਦਾਰਾਂ ਨੂੰ ਰੋਜ਼ ਘਰ ਸਦਕੇ ਸਲਾਹ ਮਸ਼ਵਰਾ ਕਰਦੀ ਹੈ ਅਤੇ 50 ਬ੍ਰਾਹਮਣਾਂ ਨੂੰ ਭੋਜਣ ਕਰਾਉਂਦੀ ਹੈ ਅਤੇ ਉਹਨਾਂ ਦੇ ਪੈਰ ਧੋਂਦੀ ਹੈ। ਮਹਾਰਾਜਾ ਰਣਜੀਤ ਸਿੰਘ ਪਰਿਵਾਰ ਦੀ ਮਾਨ ਮਰਿਆਦਾ ਦੀ ਜਿੰਮੇਵਾਰੀ ਮੇਰੇ ਸਿਰ ਹੈ। ਇਸ ਵਾਸਤੇ ਆਖਣਾ ਪੈਂਦਾ ਹੈ ਕਿ ਇਹ ਸਾਰੇ ਕੰਮ ਮਹਾਰਾਣੀ ਦੀ ਪਦਵੀ ਦੇ ਅਨੁਕੂਲ ਨਹੀਂ ਹਨ ਸਗੋਂ ਉਸਦੀ ਸ਼ਾਨ ਨੂੰ ਵੱਆ ਲਾਉਣ ਵਾਲੇ ਹਨ।" ਇਉਂ ਝੂਠ ਉਤੇ ਅਧਾਰਤ ਸ਼ਰਾਰਤ ਅਤੇ ਰਾਜਸੀ ਬੇਈਮਾਨੀ ਭਰਪੂਰ ਇਹ ਲੰਮੀ ਚਿੱਠੀ ਨਾਲ ਮਹਾਰਾਣੀ ਨੂੰ ਕਿਸੇ ਨੂੰ ਵੀ ਮਿਲਣ ਅਤੇ ਆਪਣੀ ਡੇਢ ਲੱਖ ਰੁਪਿਆ ਦੀ ਗੁਜ਼ਾਰਾ ਭੱਤਾ ਵਾਲੀ ਰਕਮ ਆਪਣੀ ਮਰਜ਼ੀ ਨਾਲ ਖਰਚਣ ਦੀ ਖੁੱਲ੍ਹ ਵੀ ਖੋਹ ਲਈ ਗਈ। ਮਹਾਰਾਣੀ ਜਿੰਦ ਕੌਰ ਨੇ 9 ਜੂਨ, 1847 ਨੂੰ ਇਸਦਾ ਉਤਰ ਇਉਂ ਲਿਖਿਆ ਮੈਂ ਤੁਹਾਡਾ ਪੱਤਰ ਆਦਿ ਤੋਂ ਅੰਤ ਤੱਕ ਪੜ੍ਹਿਆ। ਆਪਨੇ ਇਹ ਲਿਖਣ ਦੀ ਕਿਰਪਾ ਕੀਤੀ ਹੈ ਕਿ ਮੈਨੂੰ ਰਾਜ ਦੇ ਕੰਮਾਂ ਵਿਚ ਦਖਲ ਦੇਣ ਦਾ ਕੋਈ ਹੱਕ ਨਹੀਂ। ਸਰਕਾਰ ਅੰਗਰੇਜ਼ੀ ਅਤੇ ਸਿੱਖਰਾਜ ਵਿਚਕਾਰ ਚਿਰਾਂ ਤੋਂ ਮਿੱਤਰਤਾ ਹੋਣ ਦੇ ਕਾਰਨ ਪ੍ਰਾਰਥਨਾ ਕੀਤੀ ਗਈ ਸੀ ਕਿ ਰਾਜ ਧਰੋਹੀ ਕਰਮਚਾਰੀਆਂ ਦੇ ਦਬਾਉਣ ਬਦਲੇ ਤੇ ਮਹਾਰਾਜੇ ਦੀ, ਮੇਰੀ ਅਤੇ ਪਰਜਾ ਦੀ ਰੱਖਿਆ ਕਰਨ ਲਈ ਅੰਗਰੇਜ਼ੀ ਸੈਨਾ ਅਤੇ ਅੰਗਰੇਜ਼ ਕਰਮਚਾਰੀ ਲਾਹੌਰ ਵਿਚ ਰਹਿਣ। (ਇਹ ਅਹਿਦਨਾਮਾ ਡੋਗਰੇ ਭਰਾਵਾਂ ਨੇ ਮਹਾਰਾਣੀ ਜਿੰਦ ਕੌਰ ਨੂੰ ਭਰੋਸੇ ਵਿਚ ਲੈਣ ਬਗੈਰ ਹੀ ਕੀਤਾ ਸੀ) ਪਰ ਉਸ ਵੇਲੇ ਤਾਂ ਇਸ ਤਰ੍ਹਾਂ ਦਾ ਕੋਈ ਫੈਸਲਾ ਨਹੀਂ ਹੋਇਆ ਸੀ ਕਿ ਰਾਜ ਪ੍ਰਬੰਧ ਵਿਚ ਮੇਰਾ ਕੋਈ ਹੱਕ ਨਹੀਂ ਹੋਵੇਗਾ। ਹਾਂ ਇਹ ਗੱਲ ਜ਼ਰੂਰ ਹੋਈ ਸੀ ਕਿ ਰਾਜ ਦੇ ਕੰਮਾਂ ਵਿਚ ਮੇਰੇ ਕਰਮਚਾਰੀਆਂ ਦੀ ਸਲਾਹ ਜ਼ਰੂਰ ਲਈ ਜਾਵੇਗੀ ਜਿਤਨੇ ਦਿਨ ਦਲੀਪ ਸਿੰਘ ਬਾਲਕ ਪੰਜਾਬ ਦੇ ਮਹਾਰਾਜਾ ਹਨ ਉਤਨੇ ਦਿਨਾਂ ਤੱਕ ਮੈਂ ਪੰਜਾਬ ਦੀ ਮਹਾਰਾਣੀ ਪ੍ਰਤਿਪਾਲਕਾ ਹਾਂ। .................... ਇਤਿਆਦਿ। ਇਸ ਲੰਮੀ ਚਿੱਠੀ ਰਾਹੀਂ ਮਹਾਰਾਣੀ ਨੇ ਰੈਜੀਡੈਂਟ ਨੂੰ ਬੜੇ ਠਰ੍ਹੰਮੇ ਨਾਲ ਠੋਕ ਕੇ ਜਵਾਬ ਦਿਤਾ ਜਿਸ ਨੂੰ ਪੜ੍ਹਕੇ ਰੈਜੀਡੈਂਟ ਦੇ ਸਤੀਂ ਕਪੜੀ ਅੱਗ ਲਗ ਗਈ। ਅੰਗਰੇਜ਼ਾਂ ਦੇ ਮਨਾਂ ਵਿਚ ਮਹਾਰਾਣੀ ਵਿਰੁਧ ਜ਼ਹਿਰ ਹੋਰ ਵਧਣ ਲੱਗ ਪਿਆ। ਮਹਾਰਾਣੀ ਦੀਆਂ ਨਿੱਕੀਆਂ ਨਿੱਕੀਆਂ ਗੱਲਾਂ ਵਿਚ ਵੀ ਅੰਗਰੇਜ਼ਾਂ ਨੂੰ ਰਾਜ ਵਿਰੁੱਧ ਸਾਜਸ ਜਾਪਣ ਲੱਗੀ ਇਥੋਂ ਤੀਕ ਕਿ ਮਹਾਰਾਣੀ ਦੀ ਸਹੇਲੀ ਮੁਲਤਾਨ ਤੋਂ ਇਕ ਸਫੈਦ ਗੰਨਾ ਲਿਆਈ। ਇਸ ਨੂੰ ਵੀ ਅੰਗਰੇਜ਼ਾਂ ਨੇ ਕਿਹਾ ਕਿ ਮਹਾਰਾਣੀ ਜਿੰਦ ਕੌਰ ਮੂਲ ਰਾਜ ਮੁਲਤਾਨ ਨਾਲ ਮਿਲਕੇ ਅੰਗਰੇਜ਼ਾਂ ਵਿਰੁੱਧ ਕੋਈ ਸਾਜਸ਼ ਕਰਨ ਲੱਗੀ ਹੈ। ਇਹਨੀ ਦਿਨੀਂ ਤੰਗ ਆਏ ਪਰਮੇ ਨੇ ਤੇਜ ਸਿੰਘ ਨੂੰ ਮਾਰਨ ਦੀ ਸਾਜਸ ਕੀਤੀ। ਰੈਜੀਡੈਂਟ ਨੇ ਇਸ ਵਿਚ ਵੀ ਮਹਾਰਾਣੀ ਜਿੰਦ ਕੌਰ ਦਾ ਹੱਥ ਗਰਦਾਨਿਆ। ਮੁਕੱਦਮਾ ਲਾਰਡ ਹਾਰਡਿੰਗ ਤੱਕ ਪੁਜਾ ਉਸਨੇ ਪਰਮੇ ਨੂੰ ਫਾਂਸੀ ਅਤੇ ਮਹਾਰਾਣੀ ਨੂੰ ਨਿਰਦੋਸ਼ ਹੋਣ ਦਾ ਫੈਸਲਾ ਸੁਣਾਇਆ। ਸਰਦਾਰਾਂ ਅਤੇ ਗੱਦਾਰਾਂ ਨੂੰ ਆਪਣੇ ਹੱਕ ਵਿਚ ਹੋਰ ਪੱਕਿਆਂ ਕਰਨ ਹਿੱਤ 7 ਅਗਸਤ, 1847 ਈ: ਨੂੰ ਰੈਜੀਡੈਂਟ ਨੇ ਇਕ ਦਰਬਾਰ ਲਾਇਆ ਜਿਸ ਵਿਚ ਅੰਗਰੇਜ਼ਾਂ ਦੇ ਵਫਾਦਾਰ ਬਣੇ ਕੁਝ ਸਰਦਾਰਾਂ ਨੂੰ ਗਦਾਰੀ ਅਲਾਉਂਸ ਦੇ ਰੂਪ ਵਿਚ ਖਿਤਾਬ ਦਿਤੇ ਗਏ ਅਤੇ ਦੇਸ਼ ਧਰੋਹੀ ਤੇਜ ਸਿੰਘ ਨੂੰ ਰਾਜੇ ਦਾ ਖਿਤਾਬ ਦਿਤਾ ਜਾਣਾ ਸੀ। ਇਸੇ ਤੇਜ ਸਿੰਘ ਨੇ ਲਾਲ ਸਿੰਘ ਨਾਲ ਮਿਲਕੇ ਸਤਲੁਜ ਦੇ ਕੰਢੇ ਸਿੱਖ ਫੌਜਾਂ ਦੀਆਂ ਬੇੜੀਆਂ ਡੋਬੀਆਂ ਸਨ ਅਤੇ ਖਾਲਸਾ ਫੌਜਾਂ ਨੂੰ ਇਹ ਬਰੂਦ ਦੀ ਥਾਂ ਸਰੋਂ ਭੇਜੀ ਸੀ ਅਤੇ ਖਾਲਸੇ ਦੀ ਹਾਰ ਨੂੰ ਯਕੀਨੀ ਬਣਾਇਆ ਸੀ। ਮਹਾਰਾਣੀ ਨੂੰ ਇਹ ਗੱਲ ਕਿਵੇਂ ਸੁਖਾਂਦੀ ਸੀ ਕਿ ਦੇਸ਼ ਦੇ ਗੱਦਾਰ ਨੂੰ ਇਹ ਪਦਵੀ ਦਿਤੀ ਜਾਵੇ ਉਸਨੇ ਮਹਾਰਾਜਾ ਦਲੀਪ ਸਿੰਘ ਨੂੰ ਨੀਯਤ ਸਮੇਂ ਤੋਂ ਇਕ ਘੰਟਾ ਲੇਟ ਘੱਲਿਆ। ਸਾਰੇ ਉਡੀਕਦੇ ਰਹੇ। ਅੰਤ ਅੰਗਰੇਜ਼ਾਂ ਨੇ ਪ੍ਰਚੱਲਤ ਰੀਤੀ ਅਨੁਸਾਰ ਮਹਾਰਾਜਾ ਨੂੰ ਤੇਜ ਸਿੰਘ ਦੇ ਤਿਲਕ ਲਗਾਉਣ ਲਈ ਕਿਹਾ ਪਰੰਤੂ ਗੱਦਾਰਾਂ ਦੇ ਭਾਰੀ ਦਬਾਅ ਪਾਏ ਜਾਣ ਦੇ ਬਾਵਜੂਦ ਮਹਾਰਾਜੇ ਨੇ ਇੰਜ ਕਰਨੋ ਨਾਂਹ ਕਰ ਦਿਤੀ। ਅੰਗਰੇਜ਼ਾਂ ਨੇ ਇਹ ਰਸਮ ਇਕ ਪ੍ਰੋਹਿਤ ਪਾਸੋਂ ਪੂਰੀ ਕਰਾਈ। ਰਾਤ ਨੂੰ ਆਤਸ਼ਬਾਜੀ ਚਲਾਈ ਗਈ ਪਰੰਤੂ ਮਹਾਰਾਣੀ ਨੇ ਮਹਾਰਾਜਾ ਨੂੰ ਨਾ ਜਾਣ ਦਿਤਾ। ਲਾਰਡ ਲਾਰੰਸ ਇਉਂ ਲਿਖਦਾ ਹੈ, ਦਲੀਪ ਸਿੰਘ ਨੇ ਆਪਣਾ ਕੰਮ ਬੜੀ ਦ੍ਰਿੜ੍ਹਤਾ ਨਾਲ ਨਿਭਾਇਆ। ਉਸਨੇ ਆਪਣੇ ਨਿੱਕੇ ਨਿੱਕੇ ਹੱਥ ਪਿਛੇ ਕਰ ਲਏ ਅਤੇ ਕੁਰਸੀ ਨਾਲ ਕੰਡ ਲਾ ਲਈ, ਇਕ ਪ੍ਰੋਹਤ ਨੇ ਇਹ ਰਸਮ ਪੂਰੀ ਕੀਤੀ। ਸ਼ਾਮ ਨੂੰ ਮਹਾਰਾਣੀ ਨੇ ਮਹਾਰਾਜੇ ਨੂੰ ਆਤਸ਼ਬਾਜੀ ਵੇਖਣ ਆਉਣ ਵਾਸਤੇ ਬਸਤਰ ਨਾ

ਪਾਉਣ ਦਿਤੇ। ਮੁਕਦੀ ਗੱਲ, ਮਹਾਰਾਣੀ ਉਸ ਨੂੰ ਇਸ ਗੱਲ ਵਿਚ ਪੱਕਿਆ ਕਰਦੀ ਜਾ ਰਹੀ ਹੈ ਕਿ ਉਹ ਸਰਕਾਰ ਅਤੇ ਅੰਗਰੇਜ਼ੀ ਸਬੰਧਾਂ ਦੀ ਵਿਰੋਧਤਾ ਕਰੇ। ਇਸ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਮਹਾਰਾਣੀ ਨੂੰ ਲਾਹੌਰੋਂ ਹਟਾ ਦਿਤਾ ਜਾਏ, 16 ਅਗਸਤ, 1847 ਨੂੰ ਗਵਰਨਰ ਜਰਨਲ ਨੇ ਰੈਜੀਡੈਂਟ ਨੂੰ ਲਿਖਿਆ, ਹੁਣ ਵਾਂਗ ਜੋ ਮਹਾਰਾਣੀ, ਬਾਲਕ ਮਹਾਰਾਜੇ ਉਤੇ ਆਪਣਾ ਪੂਰਾ ਅਸਰ ਪਾਉਂਦੀ ਰਹੀ ਤਾਂ ਸਰਕਾਰ ਦਾ ਪ੍ਰਬੰਧ ਨਹੀਂ ਚੱਲ ਸਕੇ ਗਾ। ਕੌਂਸਲ ਨੂੰ ਇਸ ਗੱਲ ਦਾ ਸ਼ੱਕ ਹੀ ਨਹੀਂ ਸਗੋਂ ਪੂਰਾ ਡਰ ਹੈ ਕਿ ਜੇ ਮਹਾਰਾਣੀ ਸਾਰੇ ਜ਼ਿੰਮੇਵਾਰ ਸਰਦਾਰਾਂ ਅਤੇ ਪੰਜਾਬ ਸਰਕਾਰ ਦੇ ਪ੍ਰਬੰਧ ਵਿਰੁੱਧ ਮਹਾਰਾਜੇ ਦੇ ਦਿਲ ਵਿਚ ਜ਼ਹਿਰ ਭਰਦੀ ਰਹੀ, ਤਾਂ ਅੱਗੇ ਵਾਸਤੇ ਬੜੇ ਖਤਰਨਾਕ ਨਤੀਜੇ ਨਿਕਲਣਗੇ।" ਫਿਰ ਇਸ ਵਾਸਤੇ ਗਵਰਨਰ ਜਰਨਲ ਦੀ ਰਾਏ ਵਿਚ ਰਾਜਸੀ ਤੌਰ ਤੇ ਇਹ ਬਿਲਕੁਲ ਠੀਕ ਹੈ, ਕਿ ਸਾਹਜ਼ਾਦੇ ਨੂੰ ਉਸ ਦੀ ਮਾਂ ਤੋਂ ਹੁਣੇ ਵੱਖਰਾ ਕਰ ਦਿਤਾ ਜਾਵੇ। ਇਸ ਵੇਲੇ ਮਹਾਰਾਜ ਪੂਰੀ ਤਰ੍ਹਾਂ ਮਹਾਰਾਣੀ ਦੇ ਕਾਬੂ (ਵੱਸ) ਵਿਚ ਹੈ। ਮਹਾਰਾਜੇ ਦਾ ਉਸ ਹੁਸ਼ਿਆਰ ਇਸਤਰੀ (ਜ਼ਿੰਦਾਂ) ਦੇ ਖਿਆਲਾਂ ਦੇ ਪ੍ਰਭਾਵ ਤੋਂ ਬਚਣਾ ਅਸੰਭਵ ਹੈ, ਜਿਹੜੀ (ਜ਼ਿੰਦਾਂ) ਸਰਕਾਰ ਅੰਗਰੇਜ਼ੀ ਅਤੇ ਸਰਦਾਰਾਂ ਨਾਲ ਜਾਤੀ ਵੈਰ ਦੇ ਕਾਰਨ ਮਹਾਰਾਜੇ ਉਤੇ ਅਸਰ ਪਾਉਣਾ ਚਾਹੁੰਦੀ ਹੈ। ਇਸ ਲਈ ਜ਼ਰੂਰੀ ਹੈ ਕਿ ਮਹਾਰਾਜੇ ਨੂੰ ਮਹਾਰਾਣੀ ਤੋਂ ਵੱਖਰਾ ਕੀਤਾ ਜਾਵੇ।" ਇਸ ਸਬੰਧੀ ਜਦੋਂ ਦਰਬਾਰ ਵਿਚ ਸਰਦਾਰਾਂ ਨਾਲ ਸਲਾਹ ਕੀਤੀ ਗਈ ਕਿਉਂ ਕਿ ਦੇਸ਼ ਨਿਕਾਲੇ ਦੇ ਫੈਸਲੇ ਦੇ ਕਲੰਕ ਨੂੰ ਸਰਦਾਰ ਨਾ ਮੰਨੇ ਤਾਂ ਅੰਗਰੇਜ਼ਾਂ ਨੇ ਮਹਾਰਾਣੀ ਨੂੰ 20 ਕੁ ਮੀਲ ਦੀ ਵਿੱਥ ਉਤੇ ਸ਼ੇਖੂਪੁਰੇ ਕੈਦ ਕਰ ਦਿਤਾ। ਉਸਦੀ ਪੈਨਸ਼ਨ ਡੇਢ ਲੱਖ ਤੋਂ ਘਟਾ ਕੇ 4 ਹਜ਼ਾਰ ਰੁਪੈ ਮਹੀਨਾ ਕਰ ਦਿਤੀ ਗਈ। ਮਹਾਰਾਣੀ ਨੇ ਸ਼ੇਖੂਪੁਰੇ ਜਾਣ ਤੋਂ ਪਹਿਲਾਂ ਰੈਜੀਡੈਂਟ ਨੂੰ ਮਿਲਣਾ ਚਾਹਿਆ ਪਰੰਤੂ ਉਸਨੇ ਆਗਿਆ ਨਾ ਦਿਤੀ। ਉਧਰ ਗੁਲਾਬ ਸਿੰਘ ਅਟਾਰੀਵਾਲੇ ਨੇ ਮਹਾਰਾਜਾ ਨੂੰ ਸ਼ਾਲਾਮਾਰ ਬਾਗ ਵਿਚ ਲਿਜਾਕੇ ਰਾਤ ਰਹਿਣ ਲਈ ਭੇਜ ਦਿਤਾ ਤਾਂ ਜੋ ਮਹਾਰਾਣੀ ਨੂੰ ਉਸ ਪਾਸੋਂ ਦੂਰ ਭੇਜ ਦਿਤਾ ਜਾਵੇ। ਮਾਤਾ ਮਹਾਰਾਣੀ ਨੇ ਕੁਝ ਦਿਨਾਂ ਬਾਅਦ ਬਾਲਕ ਮਹਾਰਾਜੇ ਲਈ ਸੁੱਖ ਸੁਨੇਹਾ ਅਤੇ ਕੁਝ ਖਿਡੌਣੇ ਘੱਲੇ ਪਰੰਤੂ ਇਸ ਮਗਰੋਂ ਅੰਗਰੇਜ਼ਾਂ ਨੇ ਇਸ ਉਤੇ ਵੀ ਪਾਬੰਦੀ ਲਗਾ ਦਿਤੀ। ਇਸ ਤਰ੍ਹਾਂ 9 ਸਾਲ ਦੇ ਬੱਚੇ ਨੂੰ ਉਸਦੀ ਮਾਂ ਤੋਂ ਵਿਛੋੜ ਦਿਤਾ ਗਿਆ। ਆਪਣੇ ਮਿੱਤਰ? ਮਹਾਰਾਜਾ ਰਣਜੀਤ ਸਿੰਘ ਦੀ ਧਰਮ ਪਤਨੀ ਮਹਾਰਾਣੀ ਜ਼ਿੰਦ ਕੌਰ ਨੂੰ ਅਪਰਾਧੀ ਕੈਦੀਆਂ ਵਾਂਗ ਸ਼ੇਖੂਪੁਰੇ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ ਗਿਆ। ਪੈਨਸ਼ਨ ਘਟਾ ਦਿਤੀ ਗਈ। ਸਖਤ ਪਹਿਰੇ ਅਤੇ ਪਾਬੰਦੀਆਂ ਲਾ ਦਿਤੀਆਂ ਗਈਆਂ ਆਪਣੇ ਪੁੱਤਰ ਨੂੰ ਮਿਲਣਾ ਤਾਂ ਇਕ ਪਾਸੇ ਰਿਹਾ, ਸੁੱਖ ਸੁਨੇਹਾ ਘੱਲਣ ਉਤੇ ਵੀ ਪਾਬੰਦੀ ਲਗਾ ਦਿਤੀ ਗਈ। ਦੇਖੋ ਕੈਸੀਂ ਅੰਗਰੇਜ਼ਾਂ ਦੀ ਮਿੱਤਰਤਾਈ* .......... ਦੁਨੀਆਂ ਵਿਚ ਆਪਣੇ ਆਪ ਨੂੰ ਸਭਿਅਕ ਅਤੇ ਨਿਆਏਸ਼ੀਲ ਕੌਮ ਅਤੇ ਮਨੁੱਖੀ ਅਧਿਕਾਰੀ ਦੀ ਆਲੰਬਰਦਾਰ ਕਹਾਉਣ ਵਾਲੀ ਕੌਮ ਦਾ ਇਹ ਅਤਿ ਘਿਨਾਉਣਾ ਅਤੇ ਅਸਭਿਅਕ ਚਿਹਰਾ ਸੀ।



ਬਾਕੀ ਅਗਲੇ ਅੰਕ 'ਚ

*ਸਫਾ 14 ਦਾ ਬਾਕੀ*

ਇਸ ਹਿਸਾਬ ਨਾਲ ਤਾਂ ਕੀ ਇਹੋ ਹੀ ਕਹਿਣਾਂ ਨਹੀਂ ਬਣਦਾ ਕਿ - ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥ (ਅੰਗ 1101) ਜਿਹੜਾ ਮਨੁੱਖ ਆਪ ਹੀ (ਸੰਸਾਰ ਸਮੁੰਦਰ ਦੇ ਵਿਕਾਰਾਂ ਦੀਆਂ ਲਹਿਰਾਂ ਵਿੱਚ) ਡੁੱਬ ਰਿਹਾ ਹੋਵੇ ਉਹ ਹੋਰ ਕਿਨ੍ਹਾਂ ਨੂੰ ਤਾਰ ਸਕਦਾ ਹੈ? ਇਹ ਇਸ ਤੁਕ ਦੇ ਅਰਥ ਹਨ,ਪਰ ਜੋ ਸਿੱਖ, ਸਿੱਖ ਬਣ ਕੇ ਬਿਪ੍ਰਨ ਦੀ ਝੋਲੀ ਵਿੱਚ ਡਿੱਗ ਚੁੱਕੇ ਹੋਣ ਤੇ ਆਤਮਿਕ ਮੌਤ ਮਰ ਚੁੱਕੇ ਹੋਣ, ਉਹਨਾਂ ਲਈ ਕੌਮ ਖਤਮ ਵੀ ਹੋ ਜਾਵੇ ਤਾਂ ਉਹਨਾਂ ਨੂੰ ਸਿੱਖੀ ਸਿਧਾਤਾਂ ਨਾਲ ਕਿੰਨਾ ਕੁ ਸਰੋਕਾਰ ਹੋ ਸਕਦਾ ਹੈ ?

ਧੰਨ ਹੈ ਸਤਿਗੁਰਾਂ ਦੀ ਸੋਚ ਜਿਹਨਾਂ ਨੇ ਗੁਰਬਾਣੀ ਵਿੱਚ ਹੋਰਨਾਂ ਨੂੰ ਸੁਚੇਤ ਕਰਨ ਦੇ ਨਾਲ ਨਾਲ ਸੂਝਵਾਨ ਗੁਰਸਿੱਖਾਂ ਨੂੰ ਵੀ ਸੁਚੇਤ ਕੀਤਾ ਹੈ।(ਪਰ ਅਜੋਕੇ ਸਿੱਖ ਇਹ ਨਹੀਂ ਸਮਝ ਸਕੇ, ਤੇ ਸਮਝ ਰਹੇ ਹੇ ਕਿ ਬਾਣੀ ਦੇ ਜੋ ਬਾਣ ਸਤਿਗੁਰਾਂ ਨੇ ਦੂਜਿਆਂ 'ਤੇ ਛੱਡੇ ਹਨ ਉਹ ਸਾਡੇ 'ਤੇ ਵੀ ਲਾਗੂ ਹੁੰਦੇ ਹਨ, ਗੁਰਬਾਣੀ ਨੂੰ ਪੜ੍ਹਦੇ ਸਮੇਂ ਸਿੱਖ ਇਹ ਸੋਚਣ ਕਿ ਇਹ ਗੁਰਬਾਣੀ ਫੁਰਮਾਨ ਮੇਰੇ 'ਤੇ ਹੀ ਲਾਗੂ ਹੁੰਦੇ ਹਨ ਦੂਜਿਆਂ ਦਾ ਨੰਬਰ ਬਾਦ ਵਿੱਚ ਆਉਂਦਾ ਹੈ।

ਕਬੀਰ ਸਾਚਾ ਸਤਿਗੁਰੁ ਕਿਆ ਕਰੇ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ 1372॥





ਖਾੜਕੂਵਾਦ ਦਿਨਾਂ 'ਚੋਂ ਇੱਕ ਕਹਾਣੀ

# ਵਾਪਸੀ

ਅਮਰੀਕ ਸਿੰਘ ਸ਼ੇਰ ਖ਼ਾਂ

ਤਿੰਨ ਕਿਸ਼ਤਾਂ ਵਿੱਚ

ਆਖਰੀ ਕਿਸ਼ਤ

ਪਿਆਰੇ ਵੀਰੋ, 31 ਦਸਬੰਰ 1990 ਦੀ ਦੁਪਹਿਰ ਨੂੰ ਠੀਕ ਦੋ ਵਜੇ ਸਾਡਾ ਮੈਚ ਡੀ.ਐਨ.ਸੀਨੀ.ਸੈ ਦੀ ਟੀਮ ਨਾਲ ਪੈਣਾ ਨਿਸ਼ਚਿਤ ਹੋ ਗਿਆ। ਇਸ ਤੋਂ ਪਹਿਲਾਂ ਅਸੀਂ ਜੀ. ਆਰ.ਡੀ ਅਕੈਡਮੀ ਨੂੰ ਮਾਤ ਦੇ ਚੁੱਕੇ ਸੀ। ਹਰ ਕੋਈ ਸਰਕਾਰੀ ਸੈਕੰਡਰੀ ਰਾਮਗੜ੍ਹ ਤੇ ਡੀ.ਐਨ ਸੈਕੰਡਰੀ ਫ਼ਿਰੋਜ਼ਪੁਰ ਦੇ ਵਿਚਾਲੇ ਹੋਣ ਵਾਲੇ ਫ਼ਟਵੇਂ ਮੁਕਾਬਲੇ ਲਈ ਉਤਸੁਕ ਸੀ। ਪੇਂਡੂ ਤੇ ਸ਼ਹਿਰੀ ਟੀਮ ਦੇ ਭਿੜਨ ਦੀ ਆਸ ਨਾਲ ਲੋਕਾਂ ਦਾ ਭਰਵਾਂ ਇਕੱਠ ਹੋਇਆ ਪਿਆ ਸੀ। ਇਸ ਫਾਈਨਲ ਮੁਕਾਬਲੇ ਤੋਂ ਬਾਅਦ ਈ ਪੰਜਾਬ ਪੱਧਰ ਦੀ ਟੀਮ ਦਾ ਗਠਨ ਹੋਣਾ ਸੀ ਤੇ ਕੁਦਰਤੀ ਐ ਕਿ ਜੇਤੂ ਟੀਮ ਦੇ ਬਹੁਤੇ ਖਿਡਾਰੀਆਂ ਦੀ ਚੋਣ ਈ ਪੰਜਾਬ ਪੱਧਰ ਦੀ ਟੀਮ ਵਿੱਚ ਹੋਣੀ ਸੀ।

ਕੈਪਟਨ ਹੋਣ ਦੇ ਨਾਤੇ ਮੇਰੀ ਪੂਰੀ ਵਾਹ ਸੀ ਕਿ ਵਿਰੋਧੀਆਂ ਨੂੰ ਚਾਰੋਂ-ਖਾਨੇ ਚਿੱਤ ਕੀਤਾ ਜਾਵੇ। ਸਾਡੀ ਪੇਂਡੂ ਟੀਮ ਕੋਲ ਮਾੜੀਆਂ ਹਾਕੀਆਂ ਹੋਣ ਦੇ ਬਾਵਜੂਦ ਵੀ ਅਸੀਂ ਮੰਨੇ-ਪ੍ਰਮੰਨੇ ਤੇ ਕਹਿੰਦੇ ਕਹਾਉਂਦੇ ਡੀ.ਐਨ ਦੇ ਖਿਡਾਰੀਆਂ ਦੀਆਂ ਗੋਡੀਆਂ ਲਵਾ ਦਿੱਤੀਆਂ ਤੇ ਛੇ-ਇੱਕ ਦੇ ਵੱਡੇ ਫਰਕ ਨਾਲ ਉਹਨਾਂ ਨੂੰ ਹਰਾਉਣ ਵਿੱਚ ਕਾਮਯਾਬ ਹੋ ਗਏ।।

ਬੱਸ, ਡੀ.ਐਨ ਟੀਮ ਨੂੰ ਹਰਾਉਣਾ ਮੇਰੇ ਲਈ ਸਰਾਪ ਬਣ ਕੇ ਰਹਿ ਗਿਆ।

ਡੀ.ਐਨ ਟੀਮ ਦੇ ਕੈਪਟਨ ਸੰਦੀਪ ਸ਼ਰਮਾ ਦਾ ਡੀ.ਐਸ.ਪੀ ਬਾਪ ਆਪਣੇ ਪੁੱਤ ਦੀ ਟੀਮ ਦੇ ਜੇਤੂ ਹੋਣ ਦੀ ਪੂਰੀ ਆਸ ਲਾਈਂ ਬੈਠਾ ਸੀ। ਪਰ ਉਹਦੀਆ ਸਾਰੀਆਂ ਆਸਾਂ ਤੇ ਪਾਣੀ ਫਿਰ ਚੁੱਕਾ ਸੀ। ਉਹਦਾ ਹੱਥ ਵਾਰ-ਵਾਰ ਲੱਕ ਨਾਲ ਬੰਨ੍ਹੇ ਰਿਵਾਲਵਰ ਤੇ ਜਾਂਦਾ ਸੀ। ਪਰ ਲੋਕਾਂ ਦੀ ਭੀੜ ਤੇ ਸਾਡੇ ਹੱਕ 'ਚ ਲੱਗਦੇ ਜੋਸ਼ੀਲੇ ਨਾਅਰਿਆਂ ਮੂਹਰੇ ਉਹ ਗਰਾਊਂਡ 'ਚ ਸਾਡਾ ਕੁੱਝ ਵੀ ਨਾ ਵਿਗਾੜ ਸਕਿਆ।

ਉਹਨੂੰ ਆਪਣੇ ਪੁੱਤ ਤੇ ਕੀਤੀ ਮਿਹਨਤ ਅਜਾਈਂ ਜਾਂਦੀ ਦਿੱਸੀ। ਉਹਦੇ ਪੁੱਤ ਵੱਲੋਂ ਲਾਈ ਹਰੇਕ ਹਿੱਟ ਨੂੰ ਅਕਸਰ ਮੈਂ ਈ ਰੋਕਦਾ ਰਿਹਾ ਸੀ ਤੇ ਸ਼ਾਇਦ ਏਸੇ ਲਈ ਉਹਦਾ ਬਹੁਤਾ ਗੁੱਸਾ ਮੇਰੇ 'ਤੇ ਈ ਸੀ।

ਉਹ ਮੌਕੇ ਦੀ ਤਾਕ 'ਚ ਸੀ ਕਿ ਮੈਂ ਕਦ ਸਟੇਡੀਅਮ ਤੋਂ ਬਾਹਰ ਨਿਕਲਾਂ ਤੇ ਉਹ ਆਪਣੇ ਪੁੱਤ ਦੀ ਹਾਰ ਦਾ ਬਦਲਾ ਮੇਰੇ ਤੋਂ ਲੈ ਸਕੇ।

ਮੈਂ ਉਹਦੀ ਨੀਯਤ ਨੂੰ ਭਾਂਪ ਲਿਆ ਸੀ ਤੇ ਸ਼ਾਇਦ ਆਪਣੇ ਵੱਲੋਂ ਚੁਸਤੀ ਵੀ ਵਰਤੀ ਸੀ। ਮੈਚ ਖਤਮ ਹੁੰਦਿਆਂ ਈ ਲੋਕਾਂ ਦੇ ਰੌਲੇ-ਗੌਲੇ 'ਚ ਮੈਂ ਵੀ ਸਟੇਡੀਅਮ ਤੋਂ ਬਾਹਰ ਆ ਗਿਆ ਤੇ ਆਪਣੀ ਰੇਂਜਰ ਸਾਈਕਲ ਦੇ ਪੈਂਡਲ ਮਾਰਦਾ ਵਾਹੋ-ਦਾਹੀ ਪਿੰਡ ਵੱਲ ਨੂੰ ਚੱਲ ਪਿਆ। ਪਰ 'ਅਚਿੰਤੇ ਬਾਜ ਪਏ' ਦੀ ਬਾਬੇ ਫਰੀਦ ਦੀ ਸਤਰ ਵਾਂਗ ਪਿੰਡੋਂ ਬਾਹਰ ਈ ਵੱਡੀ ਪੁਲ ਤੋਂ ਥੱਲੇ ਉਤਰਦਿਆਂ ਈ ਇਸ ਡੀ.ਐਸ.ਪੀ ਸ਼ਰਮਾ ਦੀ ਜਿਪਸੀ ਨੇ ਮੈਨੂੰ ਫੇਟ ਮਾਰ ਕੇ ਸਾਈਕਲ ਤੋਂ ਥੱਲੇ ਸੁੱਟ ਲਿਆ ਤੇ ਫਿਰ ਮੇਰਾ ਮੂੰਹ-ਸਿਰ ਬੰਨ੍ਹ ਕੇ ਜਿਪਸੀ 'ਚ ਸੁੱਟ ਕੇ ਸਿੱਧਾ ਤਰਨ-ਤਾਰਨ ਥਾਣੇ ਲੈ ਗਏ। ਉਥੇ ਐਸ.ਪੀ.ਰੈਂਕ ਦੇ ਪੁਲਸ-ਅਧਿਕਾਰੀ ਦੇ ਸਾਹਮਣੇ ਪੇਸ਼ ਕੀਤਾ ਗਿਆ ਤੇ ਡੀ.ਐਸ.ਪੀ ਸ਼ਰਮਾ ਸਲੂਟ ਮਾਰਦਿਆਂ ਬੜੀ ਸਫਾਈ ਤੇ ਤਸੱਲੀ ਨਾਲ ਕਹਿ ਰਿਹਾ ਸੀ 'ਜਨਾਬ! ਇਹ ਉਹੀ ਭਗੌੜਾ ਜਗਰੂਪ ਸਿੰਘ ਜੂਪਾ ਏ ਜੀਹਦੇ ਬਾਰੇ ਮੈਂ ਤੁਹਾਨੂੰ ਅੱਜ ਈ ਦੁਪਹਿਰੇ ਵਾਇਰਲੈਸ ਤੇ ਸੰਦੇਸ਼ ਦਿੱਤਾ ਸੀ। ਬੜਾ ਖਤਰਨਾਕ ਦਹਿਸ਼ਤਵਾਦੀ ਐ। ਬਾਰਡਰ ਦੇ ਲੋਕਾਂ ਦਾ ਏਸ ਛੋਕਰੇ ਨੇ ਜੀਣਾ ਹਰਾਮ ਕਰ ਰੱਖਿਆ ਏ। ਜਨਾਬ! ਜੇ ਹੁਕਮ ਹੋਵੇ ਤਾਂ ਅੱਜ ਈ ਰਾਤ ਨੂੰ ਬੁਲਾ ਦੀਏ ਪਾਰ। ਨਾਲੇ ਜਨਾਬ! ਇਸ ਜਗਤਾਰ ਸਿੰਘ ਉਰਫ ਜਗਰੂਪ ਸਿੰਘ ਜੂਪੇ ਤੇ ਇਕਵੰਜਾ ਹਜ਼ਾਰ ਰੁਪਏ ਦਾ ਇਨਾਮ ਵੀ ਏ। ਇਨਾਮ ਦੀ ਹੱਕਦਾਰ ਮੋਤੀਆਂ ਵਾਲੀ ਸਰਕਾਰ ਤੇ ਸਾਡੇ ਲਾ ਦਿਓ ਇੱਕ-ਅੱਧ ਸਟਾਰ।'

.......ਤੇ ਇੰਞ ਖਚਰੀ ਹਾਸੀ ਹੱਸਦਾ ਇਹ ਡੀ.ਐਸ.ਪੀ ਮੈਨੂੰ ਕਿਸੇ ਜਗਤਾਰ ਸਿਹੁੰ ਦੀ ਥਾਂ ਤੇ ਬਲੀ ਦਾ ਬੱਕਰਾ ਬਣਾ ਕੇ ਦੁਬਾਰਾ ਠਾਣੇ

ਦੀ ਬੈਰਕ 'ਚ ਤਾੜ ਗਿਆ।

ਰਾਤੀਂ ਘੁਸ-ਮੁਸੇ ਜਿਹੇ ਹੋਏ ਸ਼ਰਾਬ ਨਾਲ ਰੱਜੇ ਏਸ ਡੀ.ਐਸ.ਪੀ ਨੇ ਥਾਣੇਦਾਰ ਚੰਨਣ ਸਿਹੁੰ ਨੂੰ ਮੇਰੀ ਸ਼ਨਾਖਤ ਕਰਨ ਨੂੰ ਕਿਹਾ। ਥਾਣੇਦਾਰ ਚੰਨਣ ਸਿਹੁੰ ਨੇ ਮੈਨੂੰ ਅਲਫ-ਨੰਗਿਆਂ ਕਰਕੇ ਮੇਰੇ ਸਾਰੇ ਸਰੀਰ ਦਾ ਮੁਆਇਨਾ ਕੀਤਾ ਤੇ ਫਿਰ ਪਿੱਠ ਤੇ ਹੱਥ ਫੇਰਦਿਆਂ ਕਿਹਾ "ਜਨਾਬ! ਇਹਦੇ ਸਰੀਰ ਤੇ ਤਾਂ ਕੁੱਟ ਦਾ ਇੱਕ ਵੀ ਨਿਸ਼ਾਨ ਨਹੀਂ। ਓਸ ਮੁੰਡੇ ਨੂੰ ਤਾਂ ਮੈਂ ਖੁਦ ਆਪਣੇ ਹੱਥੀਂ ਦਾਖੂ-ਦਾਣਾ ਚਬਾਇਆ ਸੀ। ਕੁੱਟ-ਕੁੱਟ ਕੇ ਸਾਲੇ ਦਾ ਪਿੰਡਾ ਸੁਜਾ ਰੱਖਿਆ ਸੀ। ਇਹ ਸ਼ਿਕਾਰ ਉਹ ਨਹੀਂ ਲੱਗਦਾ ਜਨਾਬ।"

"ਚੰਨਣ ਸਿੰਹਾਂ! ਕਿਹਵਜੀਆਂ ਭੋਲੀਆਂ ਗੱਲਾਂ ਕਰਦੈਂ। ਸ਼ਿਕਾਰ ਤਾਂ ਆਖਰ ਸ਼ਿਕਾਰ ਈ ਏ ਨਾ। ਬੰਦੇ ਦੀ ਥਾਂ ਬੰਦਾ ਈ ਮਾਰਨੈਂ। ਉਹ ਨਹੀਂ ਤਾਂ ਇਹ ਸਹੀ। ਨਾਲੇ ਆਪਾਂ ਕਿਹੜਾ ਕੋਈ ਪਾਪ ਕਰਨੈਂ। ਅਸੀਂ ਤਾਂ ਨਿਰਾ ਪੁੰਨ ਖੱਟਣੈ ਪੁੰਨ। ਜਦ ਇਹਦੀ ਲਾਸ਼ ਹਰੀਕਿਆਂ ਤੋਂ ਨਿਕਲਦੀਆਂ ਨਹਿਰਾਂ 'ਚ ਸੁੱਟੀ ਤਾਂ ਵੇਖੀਂ ਕਿੰਨੀਆਂ ਮੱਛੀਆਂ ਸਾਨੂੰ ਅਸੀਸਾਂ ਦਿੰਦੀਆਂ ਠੀਕ ਏ ਨਾ ਚੰਨਣ ਸਿੰਹਾਂ!"

......... ਤੇ ਇੰਵ ਕਹਿੰਦਿਆਂ ਉਹ ਸਾਹਮਣੇ ਦਫਤਰ 'ਚ ਬਹਿ ਕੇ ਦੂਰ ਤੱਕ ਮੁਸ਼ਕ ਮਾਰਦੀ ਦੇਸੀ ਸ਼ਰਾਬ ਡੱਫਣ ਲੱਗ ਪਿਆ। ਏਧਰ ਮੇਰੇ 'ਤੇ ਕੀ ਬੀਤ ਰਹੀ ਸੀ, ਬੱਸ ਮੈਂ ਈ ਜਾਣਦਾ ਸੀ। ਵਿਰਲਾਪ ਕਰਦੀ ਮਾਂ ਤੇ ਹਟਕੋਰੇ ਭਰਦੇ ਪਿਤਾ ਜੀ ਦਾ ਚਿਹਰਾ ਮੁੜ-ਮੁੜ ਅੱਖਾਂ ਮੂਹਰੇ ਘੁੰਮ-ਘੁੰਮ ਜਾਂਦਾ ਸੀ। ਇਹਨਾਂ ਜੱਲਾਦਾਂ ਦੇ ਪੰਜੇ 'ਚੋ ਬਚ ਨਿਕਲਣ ਦੀ ਭੋਰਾ ਵੀ ਆਸ ਨਹੀਂ ਸੀ।

ਕੁਝ ਦੇਰ ਬਾਦ ਚਿੱਟੇ ਰੰਗ ਦੀ ਲਾਲ ਬੱਤੀ ਵਾਲੀ ਜਿਪਸੀ ਆਈ। ਮੇਰੇ ਦੇਖਦਿਆਂ-2 ਬੋਰੀਆਂ ਦੇ ਤੱਪੜ 'ਚ ਲਪੇਟੀਆਂ ਦੋ ਕੁ ਹੋਰ ਲਾਸ਼ਾਂ ਗੁੱਥਮ-ਗੱਥਾ ਜਿਹਾ ਕਰਕੇ ਜਿਪਸੀ 'ਚ ਤੂੜ ਲਈਆਂ ਗਈਆਂ। ਫਿਰ ਮੇਰੀ ਬੈਰਕ ਦਾ ਬੂਹਾ ਖੁਲ੍ਹਿਆ। ਮੈਨੂੰ ਦੋ ਸਿਪਾਹੀਆਂ ਸਮੇਤ ਜਿਪਸੀ ਦੇ ਪਿੱਛੇ ਬਿਠਾ ਦਿੱਤਾ। ਪਹਿਲਾਂ ਪਈਆਂ ਦੋ ਲਾਸ਼ਾ ਸਮੇਤ ਮੈਂ ਆਪਣੇ-ਆਪ ਨੂੰ ਤੀਜੀ ਲਾਸ਼ ਤਸੱਵਰ ਕਰ ਰਿਹਾ ਸੀ। ਮੈਨੂੰ ਇਉਂ ਜਾਪ ਰਿਹਾ ਸੀ ਜਿਵੇਂ ਮੇਰੇ ਸਾਰੇ ਅੰਗ ਸਿਥਲ ਹੋ ਰਹੇ ਹੋਣ। ਖੂਨ ਦਾ ਦੌਰਾ ਰੁਕ ਰਿਹਾ ਹੋਵੇ। ਚੇਤਨ ਅਵਸਥਾ ਛੱਡ ਕਿਸੇ ਅਚੇਤ ਦੀ ਦੁਨੀਆਂ ਦਾ ਹਿੱਸਾ ਬਣਦਾ ਜਾ ਰਿਹਾ ਹੋਵਾਂ।

ਅਚਾਨਕ ਮੇਰੇ ਪੈਰ ਉਹਨਾਂ ਲਾਸ਼ਾਂ ਉਤੇ ਟਿਕੇ। ਮੈਨੂੰ ਕੰਬਣੀ ਜਿਹੀ ਮਹਿਸੂਸ ਹੋਈ। ਮੈਂ ਮਹਿਸੂਸ ਕੀਤਾ, 'ਨਹੀਂ! ਕਿਸੇ ਮੋਏ ਦੀ ਮਿੱਟੀ ਨੂੰ ਪੈਰ ਲਾਉਣਾ ਗੁਨਾਹ ਏ, ਪਾਪ ਏ।'

ਮੈਨੂੰ ਜਾਪਿਆ ਜਿਵੇਂ ਮੇਰੀ ਸੋਚ ਹਾਲੇ ਵੀ ਸਿਫਰ ਨਹੀਂ ਹੋਈ। ਪਾਪ-ਪੁੰਨ ਦਾ ਨਿਖੇੜਾ ਮੌਤ ਦੇ ਚੁੰਗਲ 'ਚ ਬੈਠਿਆਂ ਵੀ ਆਪਣੇ-ਆਪ ਹੋਈ ਜਾ ਰਿਹਾ ਸੀ। ਮੈਨੂੰ ਤ੍ਰਭਕਦੇ ਨੂੰ ਦੇਖ ਕੇ ਸਾਹਮਣੀ ਸੀਟ ਵਾਲਾ ਦਾੜ੍ਹੀ ਬੰਨ੍ਹੀ ਵਾਲਾ ਪੁਲਸੀਆ ਹਲਕਾ ਜਿਹਾ ਮੁਸਕਰਾ ਰਿਹਾ ਸੀ। ਲਾਸ਼ਾਂ ਦੇ ਜੰਗਲ 'ਚ ਉਹਦਾ ਇੰਵ ਮੁਸਕਰਾਉਣਾ ਮੈਨੂੰ ਇੱਕ ਵਾਰ ਤਾਂ ਪੂਰਾ ਵਿਹੁ ਵਰਗਾ ਲੱਗਿਆ। ਉਹ ਬੋਲਿਆ "ਮੁੰਡਿਆਂ! ਤੇਰੀ ਹਾਕੀ 'ਚ ਵਾਕਿਆ ਈ ਜਾਨ ਐ। ਮੈਂ ਵੀ ਡੀ.ਐਸ.ਪੀ ਸਾਹਬ ਨਾਲ ਬੈਠਾ ਤੇਰਾ ਮੈਚ ਵੇਖ ਕੇ ਆਇਆਂ।"

ਮੈਨੂੰ ਅੱਗੋਂ ਕੋਈ ਗੱਲ ਨਾ ਅਹੁੜੀ। ਉਹਨੇ ਮੈਨੂੰ ਫੇਰ ਟਕੋਰਨਾ ਚਾਹਿਆ "ਕਿਉਂ ਬਈ ਜਵਾਨਾ!ਹੋਰ ਹਾਕੀ ਖੇਡਣੀ ਏ ਹਾਲੇ।"

ਮੇਰੀਆਂ ਅੱਖਾਂ 'ਚੋਂ ਪਰਲ 2 ਹੰਝੂ ਵਹਿ ਤੁਰੇ। ਮੇਰੇ ਵਾਲੀ ਸੀਟ ਤੇ ਬੈਠੇ ਸਿਪਾਹੀ ਨੇ ਮੇਰੇ ਮੋਢੇ ਤੇ ਹੱਥ ਰੱਖਿਆ, "ਲੈ ਬਈ ਮਿੱਤਰਾਂ! ਰੋ ਨਾ ਤੇਰੀ ਜਿੰਦ ਦੀ ਸਲਾਮਤੀ ਦੀ ਜ਼ਿੰਮੇਵਾਰੀ ਅਸੀਂ ਚੱਕਨੇ ਆਂ।"

ਉਹਨਾਂ ਦੀਆਂ ਗੱਲਾਂ ਤੇ ਯਕੀਨ ਕਰਨਾ ਔਖਾ ਹੋ ਰਿਹਾ ਸੀ ਪਰ ਫਿਰ ਵੀ ਅਜਿਹਾ ਕੀਤੇ ਤੋਂ ਬਿਨਾਂ ਕੋਈ ਹੋਰ ਚਾਰਾ ਵੀ ਤਾਂ ਨਹੀਂ ਸੀ। ਬੰਨ੍ਹੀ ਦਾੜ੍ਹੀ ਵਾਲੇ ਗੁਰਮੁਖੀ ਜਿਹੀ ਦਿੱਖ ਵਾਲੇ ਸਿਪਾਹੀ ਨੇ ਇੱਕਦਮ ਮੇਰੇ ਵੱਲ ਇਸ਼ਾਰਾ ਕੀਤਾ:- "ਔਹ ਦੇਖ ਅੱਗੇ ਹਰੀ ਕੇ ਹੈੱਡ-ਵਰਕਸ ਸ਼ੁਰੂ ਹੋਣ ਵਾਲਾ ਏ। ਸ਼ਾਇਦ ਹੈੱਡ-ਵਰਕਸ ਲੰਘਦਿਆਂ ਈ ਫਿਰੋਜ਼ਪੁਰ ਵਾਲੇ ਪਾਸੇ ਤੈਨੂੰ ਸ਼ੂਟ ਕਰਨ ਦੀ ਹਿਦਾਇਤ ਸਾਨੂੰ ਦੇ ਦਿੱਤੀ ਜਾਵੇ। ਸਮਾਂ ਬੜਾ ਘੱਟ ਏ। ਜਲਦੀ ਨਾਲ ਆਪਣੀ ਪੈਂਟ ਕਮੀਜ਼ ਉਤਾਰ ਦੇ।"

ਮੈਂ ਉਹਨਾਂ ਦੀ ਹਿਦਾਇਤ ਮੁਤਾਬਕ ਸਭ ਕੁਝ ਮਿੰਟਾਂ-ਸਕਿੰਟਾਂ 'ਚ ਕਰ ਦਿੱਤਾ। ਉਹਨਾਂ ਨੇ ਸੀਟਾਂ ਥੱਲਿਓਂ ਦੋ ਇੱਟਾਂ ਫੜੀਆਂ। ਇੱਕ ਨੇ ਇੱਕ ਇੱਟ ਦੇ ਦੁਆਲੇ ਕਮੀਜ਼ ਵਲੇਟ੍ਹਣੀ ਸ਼ੁਰੂ ਕਰ ਦਿੱਤੀ। ਦੂਜੇ ਨੇ ਪੈਂਟ ਨੂੰ ਦੂਜੀ ਇੱਟ ਦੇ ਦੁਆਲੇ ਲਪੇਟਣਾ ਸ਼ੁਰੂ ਕਰ ਲਿਆ। ਇਹ ਸਭ ਕੁਝ ਮੇਰੀ ਸਮਝ ਤੋਂ ਬਾਹਰ ਸੀ। ਉਧਰ ਡੀ.ਐਸ.ਪੀ ਸ਼ਰਮਾ ਸ਼ਰਾਬ ਦੇ ਨਸ਼ੇ 'ਚ ਧੁੱਤ ਜਿਪਸੀ ਦੇ

ਅੱਗੇ ਬੈਠਾ ਊਂਘੀ ਜਾ ਰਿਹਾ ਸੀ। ਜਦ ਹੈਂਡ-ਵਰਕਸ ਦੇ ਪੁਲ ਦੇ ਆਖਰੀ ਸਿਰੇ 'ਤੇ ਪਏ ਟੋਇਆਂ 'ਚ ਵੱਜਣ ਨਾਲ ਜਿਪਸੀ ਹੌਲੀ ਹੋਈ ਤਾਂ ਮੌਕੇ ਦਾ ਫਾਇਦਾ ਉਠਾਉਂਦਿਆਂ ਦੋਨਾਂ ਪੁਲਸੀਆਂ ਨੇ ਮੈਨੂੰ ਦੌੜਨ ਦਾ ਇਸ਼ਾਰਾ ਕਰ ਦਿੱਤਾ। ਮੈਂ ਛਾਲ ਮਾਰ ਕੇ ਡਿੱਗਦਾ-ਢਹਿੰਦਾ ਤਿੱਤਰ ਹੋ ਗਿਆ। ਉਧਰੋਂ ਗੋਲੀਆਂ ਦੀ ਬੁਛਾੜ ਸ਼ੁਰੂ ਹੋ ਗਈ। ਪਾਣੀ 'ਚ ਦੋ ਵਾਰ ਠਾਹ 2 ਕਰਕੇ ਡਿੱਗੀ ਕੋਈ ਸ਼ੈ ਤੇ ਵੱਜੀਆ ਛੱਲਾਂ ਦਾ ਸ਼ੋਰ ਟਿਕੀ ਰਾਤ 'ਚ ਮੇਰੇ ਕੰਨਾਂ ਤੱਕ ਪਹੁੰਚ ਰਿਹਾ ਸੀ।

ਮੈਂ ਸਮਝ ਗਿਆ ਕਿ ਚੁਸਤ ਸਿਪਾਹੀਆਂ ਨੇ ਡੀ.ਐਸ.ਪੀ ਨੂੰ ਧੋਖਾ ਦੇਣ ਲਈ ਮੇਰੇ ਕੱਪੜੇ ਈ ਇੱਟਾਂ ਸਮੇਤ ਨਹਿਰ 'ਚ ਵਗਾਹ ਮਾਰੇ ਨੇ। ਬਾਦ ਚ ਲਾਈਟਾਂ ਮਾਰ ਕੇ ਰੁੜ੍ਹਦੇ ਕੱਪੜਿਆਂ ਨੂੰ ਵਿਖਾ ਕੇ ਡੀ.ਐਸ.ਪੀ ਦੀ ਤਸੱਲੀ ਕਰਵਾ ਦਿੱਤੀ ਹੋਵੇਗੀ ਕਿ ਗੋਲੀ ਦੀ ਮਾਰ ਤੋਂ ਡਰਦੇ ਗੱਭਰੂ ਨੇ ਜਿਪਸੀ ਹੌਲੀ ਹੋਣ 'ਤੇ ਆਪ ਈ ਨਹਿਰ 'ਚ ਕੁੱਦ ਕੇ ਛਾਲ ਮਾਰ ਦਿੱਤੀ ਏ। ਖੈਰ ਸੁੱਕਾ ਅਸੀਂ ਵੀ ਨਹੀਂ ਜਾਣ ਦਿੱਤਾ। ਇੱਕ ਦੋ ਫਾਇਰ ਪਾਣੀ ਵਿੱਚ ਈ ਠੋਕ ਦਿੱਤੇ ਨੇ। ਲੋਕ ਸਾਹ ਰੋਕੀਂ ਜਗਰੂਪ ਦੀ ਹੱਡ-ਬੀਤੀ ਸੁਣੀ ਜਾ ਰਹੇ ਸਨ ਤੇ ਨਾਲੋ-ਨਾਲ ਪੁਲਸੀਆ-ਤੰਤਰ ਦੀ ਗੁੰਡਾ-ਗਰਦੀ ਨੂੰ ਲਾਹਨਤਾਂ ਪਾਈ ਜਾ ਰਹੇ ਸਨ।

"...... ਤੇ ਫਿਰ ਪੁੱਤ ਤੂੰ ਅਗਲੇ ਦਿਨ ਦੁਬਾਰਾ ਘਰ ਨੂੰ ਵਾਪਸ ਕਿਉਂ ਨਾ ਪਰਤਿਆ?" ਨੰਬਰਦਾਰ ਦਰਬਾਰਾ ਸਿਹੁੰ ਨੇ ਅੱਥਰੂ ਪੂੰਝਦਿਆਂ ਸਵਾਲ ਕੀਤਾ। ਚਾਚਾ ਜੀ! ਮੈਨੂੰ ਪਤਾ ਸੀ ਜੇ ਮੈਂ ਧੋਖੇ ਨਾਲ ਬਚਣ ਤੋਂ ਬਾਦ ਘਰ ਪਹੁੰਚ ਗਿਆ ਤਾਂ ਇੱਕ ਨਾ ਇੱਕ ਦਿਨ ਮੇਰੀ ਪੋਲ ਫਿਰ ਖੁਲ੍ਹ ਜਾਏਗੀ। ਮੇਰੇ ਨਾਲ 2 ਮੈਨੂੰ ਬਚਾਉਣ ਵਾਲੇ ਦਰਵੇਸ਼ ਪੁਲਸੀਆਂ ਦੀ ਵੀ ਸ਼ਾਮਤ ਆਵੇਗੀ।

ਭਰਾਵੋ, ਮੈਨੂੰ ਗੁਆਂਢੀ ਪ੍ਰੀਤਮ ਸਿਹੁੰ ਦੇ ਪਰਿਵਾਰ ਨਾਲ ਹਾਲੇ ਹਫਤਾ ਪਹਿਲਾਂ ਵਾਪਰੀ ਜੱਗੋਂ-ਤੇਰ੍ਹਵੀਂ ਚੇਤੇ ਸੀ। ਬਾਹਰਲੇ ਪਲਾਟਾਂ 'ਚ ਲੱਗੇ ਪਾਥੀਆਂ ਵਾਲੇ ਗੀਹਰਿਆਂ 'ਚੋਂ ਹਥਿਆਰ ਫੜ੍ਹੇ ਜਾਣ ਦਾ ਕਾਰਾ ਜਦ ਇਹਨਾਂ ਦੇ ਜੀਤੇ ਦੇ ਨਾਂ 'ਤੇ ਮੜ੍ਹਿਆ ਗਿਆ ਸੀ ਤਾਂ ਕੋਈ ਵੀ ਮਾਈ ਦਾ ਲਾਲ ਉਹਨੂੰ ਬਚਾਉਣ ਲਈ ਅੱਗੇ ਨਹੀਂ ਸੀ ਆਇਆ। ਜੀਤੇ ਤੋਂ ਛੋਟਾ ਸੁਰਮੀਤਾ ਹਾਲੇ ਦੋ ਦਿਨ ਪਹਿਲਾਂ ਈ ਮੈਨੂੰ ਦੱਸ ਕੇ ਗਿਆ ਸੀ ਕਿ ਕਿਵੇਂ ਪੁਲਸੀਆਂ ਨੇ ਜੀਤੇ ਨੂੰ ਦੂੜਾ 2 ਕੇ ਉਹਦੀਆਂ ਅੱਖਾਂ ਸਾਹਵੇਂ ਛਲਣੀ ਕੀਤਾ ਤੇ ਫੇਰ ਵੱਢ-ਖਾਣੇ ਜੱਗੇ ਥਾਣੇਦਾਰ ਦੀ ਇੱਕ 2 ਕਰਤੂਤ ਗਿਣ ਕੇ ਦੱਸੀ ਕਿ ਕਿਵੇਂ ਏਸ ਵੱਢ-ਖਾਣੇ ਥਾਣੇਦਾਰ ਨੇ ਜੀਤੇ ਨੂੰ ਛੱਡਣ ਦੇ ਪੂਰੇ ਢਾਈ ਲੱਖ ਮੰਗੇ। ਤੇ ਉਹ ਤਾਂ ਨਿਆਂਈ ਵਾਲੀ ਦੋ ਵਿਘੇ ਗਹਿਣੇ ਪਾ ਕੇ ਵੀ ਏਨਾ ਰੁਪਈਆ ਦੇਣ ਦੇ ਕਾਬਲ ਨਹੀਂ ਸਨ। ਫਿਰ ਇਸ ਹਰਾਮ-ਖੋਰ ਜਮਾਤ ਦਾ ਕੀ ਭਰੋਸਾ ਸੀ ਕਿ ਛੱਡਣ ਵੀ ਕਿ ਨਾ ਛੱਡਣ। ਜੇ ਚਾਰ ਦਿਨਾਂ ਦੀ ਹੋਰ ਮੁਹਲਤ ਮੰਗੀ ਤਾਂ ਉਹ ਵੀ ਨਾ ਮੰਨੀ। ਜਦ ਦੂਜੇ ਦਿਨ ਰੋਟੀ ਦੇਣ ਦੇ ਬਹਾਨੇ ਥਾਣੇ ਗਿਆ ਤਾਂ ਅਖੇ ਮੈਨੂੰ ਵੀ ਉਹਨਾਂ ਹਵਾਲਾਤ 'ਚ ਬੰਦ ਕਰ ਲਿਆ।

ਵੱਢ-ਖਾਣਾ ਥਾਣੇਦਾਰ ਝਈਆਂ ਲੈ ਲੈ ਸ਼ਰੇਆਮ ਆਖੀ ਜਾ ਰਿਹਾ ਸੀ ਬੱਚੂ ਤੂੰ ਸਾਡੀ ਨਹੀਂ ਨਾ ਮੰਨੀ ਹੁਣ ਸਾਡੇ ਹੱਥ ਵੇਖੀਂ। ਵਾਕਇ ਈ ਲੋਕਾਂ ਨੇ ਉਹਦਾ ਨਾਂ ਵੱਢ ਖਾਣਾ ਪਾਇਆ ਸੀ।

........ ਤੇ ਫਿਰ ਅੱਧੀ ਰਾਤ ਨੂੰ ਸ਼ਰ੍ਹੇਆਮ ਮੇਰੀਆਂ ਅੱਖਾਂ ਸਾਹਮਣੇ ਥਣੇ ਦੀ ਕੰਧ ਨਾਲ ਵਿਚਾਰੇ ਕਿਸਮਤ-ਮਾਰੇ ਜੀਤੇ ਨੂੰ ਏਸ ਵੱਢ-ਖਾਣੇ ਨੇ ਛਲਣੀ 2 ਕਰ ਦਿੱਤਾ। ਫੇਰ ਇਹਦੇ ਨਾਲ ਜੱਲਾਦ-ਜੰਡਲੀ ਨੇ ਉਹਦਾ ਸਰੀਰ ਕੀਮਾ 2 ਕੀਤਾ ਤੇ ਬੋਰੀ ਭਰ ਕੇ ਮੇਰੇ ਈ ਮਨਹੂਸ ਸਿਰ ਤੇ ਰਖਾ ਕੇ ਜਿਪਸੀ 'ਚ ਸੁਟਾਈ। ਅਖੇ, ਬਥੇਰੀਆਂ ਲੇਰਾਂ ਮਾਰੀਆਂ ਮੇਰੀ ਇਕਲਾਪੀ ਜਿੰਦ ਨੇ ਪਰ ਸਭ ਵਿਅਰਥ। ਇਹਨਾਂ ਜੱਲਾਦਾਂ ਦੇ ਥਾਣੇ ਵਿੱਚ ਤਾਂ ਸ਼ਾਇਦ ਰੱਬ ਵੀ ਵੜਨੋਂ ਸੰਕੋਚ ਕਰਦਾ ਏ। ..... ਤੇ ਫਿਰ ਜਿਪਸੀ 'ਚ ਬਿਠਾ ਕੇ ਮੇਰੇ ਹੱਥੀਂ ਉਸ ਟੋਟੇ-2 ਹੋਈ ਲਾਸ਼ ਨੂੰ ਬੀਕਾਨੇਰ ਵਾਲੀ ਨਹਿਰ 'ਚ ਸੁਟਿਆ ਗਿਆ।

ਸੁਰਮੀਤਾ ਕਹਿੰਦਾ ਸੀ "ਦੱਸ ਜੂਪਿਆ! ਕੀਹਦੇ ਅੱਗੇ ਫਰਿਆਦ ਲੈ ਕੇ ਜਾਵਾਂ ਮੈਂ। ਇਹਨਾਂ ਹੈਂਸਿਆਰਿਆਂ ਮੂਹਰੇ ਤਾਂ ਹਰ ਕੋਈ ਹਥਿਆਰ ਸੁੱਟੀ ਬੈਠਾ ਏ। ਪੰਚ ਸਰਪੰਚ ਸਭ ਸ਼ਹਿ ਵੱਟੀ ਬੈਠੇ ਨੇ। ਜੇ ਕਿਸੇ ਕੋਲ ਜਾਨਾਂ ਤਾਂ ਅਗਲੇ ਕਹਿੰਦੇ ਨੇ ਬੱਚੇ ਰੱਬ ਦਾ ਭਾਣਾ ਮੰਨ ਸਾਡੇ ਆਵਦੇ ਜਵਾਨ ਧੀ-ਪੁੱਤ ਨੇ। ਸਾਨੂੰ ਖੁਦ ਨੂੰ ਉਹਨਾਂ ਦੀ ਜਾਨ ਲੋੜੀਂਦੀ ਏ। ਦੱਸ ਇਹਵਜੇ ਦੇਸ 'ਚ ਜਿਊਣ ਨਾਲੋਂ ਸੈਂਖੀਆ ਖਾਧਾ ਚੰਗਾ ਨਹੀਂ।"

ਤੇ ਫਿਰ ਅਖੇ, ਭਰਾਵਾ! ਬੰਦਾ ਜਿਊਂਦੀ ਜਾਨ ਦਾ ਫਾਹਿਆ ਆਵਦੇ ਹੱਥੀਂ ਕਿਵੇਂ ਵੱਢੇ। ਮੌਤ ਵੀ ਤਾਂ ਆਵਦੇ ਹੱਥ 'ਚ ਨਹੀਂ। ਛੋਟੇ ਬਾਲ-ਬੱਚਿਆਂ ਤੇ ਬੁੱਢੜੇ-ਮਾਪਿਆਂ ਦੀ ਡੰਗੋਰੀ ਦੇ ਮੂੰਹ ਨੂੰ ਨਾ ਚਾਹੁੰਦੀਆਂ ਹੋਇਆ ਵੀ ਲਾਸ਼ ਬਣੀ ਜ਼ਿੰਦਗੀ ਦਾ ਭਾਰ ਢੋਣਾ ਪੈ ਰਿਹਾ ਏ। ਸੋ ਭਰਾਵੋ! ਸੁਰਮੀਤੇ ਵਾਂਗ ਇੱਕ ਵਾਰ

ਤਾਂ ਮੈਂ ਵੀ ਜੋੜੀਆਂ ਨਹਿਰਾਂ 'ਚ ਕੁੱਦ ਜਾਣ ਦੀ ਵੀ ਸੋਚੀ ਤੇ ਫਿਰ ਸ਼ਾਇਦ ਇਹਦੇ ਵਾਂਗ ਮੈਨੂੰ ਵੀ ਬੁਢਾਪੇ ਵੱਲ ਵੱਧਦੇ ਬਾਪ ਦੀ ਇਕਲੌਤੀ ਔਲਾਦ ਦਾ ਹੇਜ ਚੇਤੇ ਆ ਗਿਆ ਤੇ ਮੈਂ ਫਤਿਹਗੜ੍ਹ ਸਭਰਾਵਾਂ ਵਾਲੇ ਪਾਸਿਓਂ ਘੁੰਮਦਾ-ਘੁੰਮਾਉਂਦਾ ਖੇਤਾਂ ਵਿੱਚ ਦੀ ਦੋ ਦਿਨ ਲਗਾਤਾਰ ਧੱਕੇ ਖਾਂਦਾ ਲੁਧਿਆਣੇ ਦੇ ਰੇਲਵੇ ਸ਼ਟੇਸ਼ਨ ਤੇ ਪਹੁੰਚ ਗਿਆ।

ਮੇਰੇ ਗਲ ਤੇ ਤੇੜ ਉਹੀ ਫਟਾ-ਪਰਾਣਾ ਕੁੜਤਾ ਸੀ ਜਿਹੜਾ ਕਿਸੇ ਜ਼ਿਮੀਂਦਾਰ ਨੇ ਮੱਕੀ ਦੇ ਖੇਤ 'ਚ ਡਰਨੇ ਦੇ ਗਲ ਪਵਾ ਕੇ ਬੰਦਾ ਖੜ੍ਹਾ ਹੋਣ ਦਾ ਭੁਲੇਖਾ ਦਿੱਤਾ ਸੀ। ਭਰਾਵੋ! ਅੱਜ ਮੈਂ ਵੀ ਘੁੱਗ-ਵੱਸਦੇ ਸ਼ਹਿਰ 'ਚ ਕਿਸੇ ਡਰਨੇ ਤੋਂ ਘੱਟ ਨਹੀਂ ਸੀ। ਬੇਜਾਨ ਡਰਨਾ, ਜੀਹਦੇ ਮਨੁੱਖ ਹੋਣ ਦਾ ਸਿਰਫ ਭੁਲੇਖਾ ਈ ਹੁੰਦਾ ਏ।

ਰੇਲਵੇ-ਸਟੇਸ਼ਨ ਤੇ ਪਹੁੰਚ ਕੇ ਬਾਹਾਂ 'ਚ ਬਾਹਾਂ ਪਾਈ ਕਿਸੇ ਪ੍ਰੇਮੀ ਜੋੜੇ ਨੂੰ ਟਹਿਲਦਿਆਂ ਦੇਖ ਕੇ ਇਕ ਵਾਰ ਫੇਰ ਘਰ ਪਰਤਣ ਦੀ ਕਾਂਗ ਉੱਠੀ ਪਰ ਅਗਲੇ ਈ ਪਲ ਮੇਰੀ ਨਜ਼ਰ ਅਖਬਾਰ 'ਚ ਲੱਗੀ ਮੋਟੀ ਸੁਰਖੀ ਤੇ ਪਈ। ਅਖਬਾਰ ਵਾਲਿਆਂ ਨੇ ਜਗਰੂਪ ਸਿੰਘ ਜੂਪੇ ਨੂੰ ਖਤਰਨਾਕ ਖਾੜਕੂ ਗਰਦਾਨ ਕੇ ਪੁਲਸ-ਮੁਕਾਬਲੇ 'ਚ ਮਰਿਆ ਵੀ ਘੋਸ਼ਿਤ ਕਰ ਦਿੱਤਾ ਸੀ।

ਹੁਣ ਮੇਰੀ ਵਾਪਸ ਮੁੜਨ ਦੀ ਕੋਈ ਇੱਛਾ ਨਹੀਂ ਸੀ। ਏਨੇ ਨੂੰ ਯੂ.ਪੀ ਜਾਣ ਵਾਲੀ ਕਿਸਾਨ-ਐਕਸਪ੍ਰੈਸ ਆ ਚੁਕੀ ਤੇ ਮੈਂ ਸਵਾਰ ਹੋ ਕੇ ਦੂਜੇ ਦਿਨ ਨਕਸ਼ੇ ਵੇਖਦਾ-ਵਿਖਾਉਂਦਾ ਨੇਪਾਲ ਬਾਰਡਰ ਦੇ ਨਾਲ ਲੱਗਦੇ ਜ਼ਿਲ੍ਹੇ ਲਖੀਮਪੁਰ-ਖੀਰੀ ਜਾ ਪਹੁੰਚਿਆ।

ਲਖੀਮਪੁਰ 'ਚ ਪੰਜਾਬੀਆਂ ਦੀ ਕਾਫੀ ਵਸੋਂ ਏ। ਰੇਲਵੇ ਸਟੇਸ਼ਨ ਤੋਂ ਉੱਤਰ ਕੇ ਸੰਘਣੀ ਅਬਾਦੀ ਲੰਘਦਾ ਹੋਇਆ ਲਖੀਮਪੁਰ-ਪੱਲੀਆ ਰੋਡ ਤੇ ਆ ਗਿਆ। ਰੋਡ ਤੋਂ ਅਚਾਨਕ ਇੱਕ ਪੰਜਾਬੀ ਸਰਦਾਰ ਮੋਟਰਸਾਈਕਲ ਤੇ ਚੜ੍ਹਿਆ ਤੇਜ਼ੀ ਨਾਲ ਲੰਘ ਰਿਹਾ ਸੀ। ਮੈਂ ਉਸਨੂੰ ਹੱਥ ਦਿੱਤਾ। ਉਸ ਭਲੇ-ਪੁਰਸ਼ ਨੇ ਤੁਰੰਤ ਬਰੇਕ ਲਾਈ ਤੇ ਪੰਜਾਬੀ ਜਾਣ ਕੇ ਮੇਰੀ ਹੱਡ-ਬੀਤੀ ਸੁਣੀ। ਪੰਜਾਬ ਦੇ ਹਲਾਤ ਉਹਤੋਂ ਗੁੱਝੇ ਹੋਏ ਨਹੀਂ ਸਨ। ਉਹਨੇ ਮੈਨੂੰ ਝੱਟ ਕਲਾਵੇ 'ਚ ਲੈ ਲਿਆ।

ਸ਼ਾਇਦ ਅੱਜ ਪ੍ਰਮਾਤਮਾ ਨੇ ਮੇਰੀ ਨੇੜੇ ਹੋ ਕੇ ਸੁਣੀ ਸੀ। ਉਹ ਰਹਿਮਦਿਲ ਇਨਸਾਨ ਮੈਨੂੰ ਆਪਣੇ ਫਾਰਮ-ਹਾਊਸ ਤੇ ਲੈ ਗਿਆ। ਉਹਦੇ ਫਾਰਮ ਤੇ ਸਾਇਕਲ-ਸਕੂਟਰ ਤੇ ਟਰੈਕਟਰ-ਟਰਾਲੀਆਂ ਤੋਂ ਲੈ ਕੇ ਜੀਪ-ਟਰੱਕ ਤੇ ਕੰਬਾਈਨ ਤੱਕ ਹਰ ਤਰ੍ਹਾਂ ਦੀ ਮਸ਼ੀਨਰੀ ਖੜ੍ਹੀ ਹੋਈ ਸੀ। ਮੇਨ-ਰੋਡ ਤੋਂ ਥੋੜ੍ਹਾ ਜਿਹਾ ਟਹਵਾਂ ਖੇਤਾਂ 'ਚ ਬਣਿਆ ਇਹ ਫਾਰਮ-ਹਾਊਸ ਓਸ ਪੰਜਾਬੀ-ਸਰਦਾਰ ਦੀ ਸਰਦਾਰੀ ਦਾ ਜਲਵਾ ਬਿਆਨ ਕਰ ਰਿਹਾ ਸੀ। ਉਹਨੇ ਦੱਸਿਆ ਕਿ ਸੱਠਵਿਆਂ 'ਚ ਉਹ ਵੀ ਹੋਰ ਪੰਜਾਬੀਆਂ ਵਾਂਗ ਪੰਜਾਬ ਦੀ ਕੁਛ ਏਕੜ ਜ਼ਮੀਨ ਬੈ ਕਰਕੇ ਏਥੇ ਆਇਆ ਸੀ ਤੇ ਰਾਤ ਦਿਨ ਦੀ ਮਿਹਨਤ ਨਾਲ ਹੁਣ ਸੌ ਕਿੱਲੇ ਤੋਂ ਵੀ ਵੱਧ ਦਾ ਮਾਲਕ ਬਣਿਆ ਬੈਠਾ ਸੀ।

ਉਸ ਭਲੇ ਪੰਜਾਬੀ ਤੇ ਉਹਦੇ ਪੂਰੇ ਪਰਿਵਾਰ ਨੇ ਮੇਰੀ ਰੱਜ ਕੇ ਸੇਵਾ ਕੀਤੀ। ਪਾਉਣ ਨੂੰ ਨਵੇਂ ਕੱਪੜੇ ਦਿੱਤੇ। ਇੱਕ-ਦੋ ਸੂਟ ਨਾਲ ਵੀ ਦਿੱਤੇ ਤੇ ਅਗਲੇ ਦਿਨਧਨਗੜ੍ਹੀ ਬਾਡਰ ਰਾਹੀਂ ਮੈਨੂੰ ਨੇਪਾਲ ਪੁੱਜਦਾ ਕਰ ਦਿੱਤਾ। ਨੇਪਾਲ 'ਚ ਵੀ ਵੱਸਦੇ ਇੱਕ ਦੋ ਪੰਜਾਬੀਆਂ ਦੇ ਨਾਂ-ਪਤੇ ਇੱਕ ਡਾਇਰੀ ਤੇ ਨੋਟ ਕਰਕੇ ਮੇਰੇ ਹੱਥ ਫੜ੍ਹਾ ਦਿੱਤੇ। ਇਹਨਾਂ ਪਿਆਰਿਆਂ ਨੇ ਮੈਨੂੰ ਕਾਠਮੰਡੂ ਪਹੁੰਚਾ ਦਿੱਤਾ ਤੇ ਫਿਰ ਇੱਕ ਹੋਰ ਪੰਜਾਬੀ ਮਿਹਰਵਾਨ ਦੀ ਮਦਦ ਨਾਲ ਥਾਈਲੈਂਡ ਤੇ ਫਿਰ ਉਥੋਂ ਅੱਗੇ ਯੂਰਪੀਮੁਲਕਾਂ ਦੇ ਧੱਕੇ ਖਾਂਦਾ ਦੋ-ਢਾਈ ਸਾਲਾਂ ਬਾਦ ਕੈਨੇਡਾ ਪਹੁੰਚ ਗਿਆ।

ਏਥੇ ਕਿਸਮਤ ਨੇ ਮੈਨੂੰ ਏਸ ਮਿਸ ਸੈਂਡੀ ਬਰਾਊਨ ਦੀ ਬੁੱਕਲ 'ਚ ਲਿਜਾ ਸੁੱਟਿਆ। ਕੈਨੇਡਾ ਪਹੁੰਚਦਿਆਂ ਪਹਿਲੇ-ਪਹਿਲ ਕਈ ਮਹੀਨੇ ਢਾਬਿਆਂ, ਰੈਸਟੋਰੈਂਟਾਂ ਤੇ ਫਿਰ ਪਤਾ ਨਹੀਂ ਕਿਹੜੇ 2 ਸਟੋਰਾਂ ਤੇ ਕੰਮ ਦੇ ਸਿਲਸਿਲੇ 'ਚ ਧੱਕੇ ਖਾਂਦਾ ਫਿਰਿਆ।

ਕਿਧਰੇ ਚਾਰ ਦਿਨ ਕਿਧਰੇ ਦਸ ਦਿਨ ਕੰਮ ਮਿਲਦਾ ਰਿਹਾ। ਆਖਰਕਾਰ ਉਥੇ ਬਣੇ ਇੱਕ ਗੋਰੇ ਦੋਸਤ ਦੀ ਮਦਦ ਨਾਲ ਮੈਂ ਸੈਂਡੀ ਨੂੰ ਜਾ ਮਿਲਿਆ। ਇਹ ਉਥੇ ਇੱਕ ਵਕੀਲ ਵਜੋਂ ਆਪਣੀ ਪ੍ਰੈਕਟਿਸ ਕਰ ਰਹੀ ਸੀ। ਸ਼ਾਇਦ ਮੇਰੀ ਮਾਸੂਮੀਅਤ ਦਾ ਅਸਰ ਸੀ ਤੇ ਜਾਂ ਫਿਰ ਸੈਂਡੀ ਦੀ ਘੋਖਵੀਂ ਨਜ਼ਰ ਇਹਨੇ ਮੇਰੇ ਨਾਲ ਹੋਈ ਬੀਤੀ ਦਾ ਸੱਚ ਮੈਥੋਂ ਝੱਟ ਉਗਲਾ ਲਿਆ।

ਇਹ ਸਭ ਕਾਸੇ ਦੀ ਤਸਦੀਕ ਲਈ ਇਹ ਮੈਨੂੰ ਦੱਸੇ ਬਗੈਰ ਪੰਜਾਬ ਦਾ ਗੇੜਾ ਵੀ ਲਾ ਗਈ। ਹੈਰਾਨੀ ਦੀ ਗੱਲ ਤਾਂ ਇਹ ਸੀ ਕਿ ਇਹ ਉਸ ਜਾਬਰ ਪੁਲਸ ਕਪਤਾਨ ਮੋਹਿਤ ਸ਼ਰਮਾ ਤੋਂ ਵੀ ਮੇਰੇ ਮਰੇ ਹੋਣ ਬਾਰੇ ਤਸਦੀਕ ਕਰਵਾ ਗਈ ਤੇ ਉਹਨੇ ਵੀ ਬਿਲਕੁਲ ਉਵੇਂ ਈ ਮੇਰੀ ਦੱਸੀ ਕਹਾਣੀ ਮੁਤਾਬਕ ਮੈਨੂੰ ਹਰੀ ਕੇ ਹੈੱਡ-ਵਰਕਸ ਤੋਂ ਨਿਕਲਦੀਆਂ ਨਹਿਰਾਂ 'ਚ ਡੁੱਬਿਆ ਕੀਤਾ।

ਅਖੇ, ਜਦੋਂ ਹਥਿਆਰਾਂ ਦਾ ਜ਼ਖੀਰਾ ਬਰਾਮਦ ਕਰਨ ਲਈ ਜਾ ਰਹੇ ਸਾਂ ਤਾਂ ਦੋਸ਼ੀ ਜਿਪਸੀ ਚੋਂ ਕੁੱਦ ਕੇ ਨਹਿਰ 'ਚ ਛਾਲ ਮਾਰ ਗਿਆ ਤੇ ਆਪਣੀ ਜੀਵਨ-ਲੀਲ੍ਹਾ ਸਮਾਪਤ ਕਰ ਲਈ।

ਆਪਣੀ ਚੁਸਤੀ ਨਾਲ ਇਹਨੇ ਮੋਹਿਤ ਸ਼ਰਮਾ ਨਾਲ ਹੋਈ ਗੱਲ ਬਾਤ ਵੀ ਨਾਲੋ ਨਾਲ ਰਿਕਾਰਡ ਕਰ ਲਈ ਤੇ ਚੁਸਤ ਬਨਣ ਵਾਲਾ ਡੀ.ਐਸ.ਪੀ ਕੁਝ ਵੀ ਪਛਾਣ ਨਾ ਸਕਿਆ। ਇਸ ਸਭ ਕਾਸੇ ਦੀ ਰਿਕਾਰਡਿੰਗ ਅੱਜ ਵੀ ਸੈਂਡੀ ਸਾਂਭੀ ਬੈਠੀ ਐ। ਇਸ ਤਰ੍ਹਾਂ ਠੋਸ ਸਬੂਤਾਂ ਦੇ ਅਧਾਰ ਤੇ ਮੈਨੂੰ ਕੈਨੇਡਾ ਦੀ ਲੰਬੇ ਸਮੇਂ ਲਈ ਰਾਜਸੀ-ਸ਼ਰਨ ਮਿਲ ਗਈ।

ਮੇਰੀ ਜ਼ਿੰਦਗੀ ਦੀਆਂ ਤਲਖ ਹਕੀਕਤਾਂ ਨੇ ਈ ਸ਼ਾਇਦ ਸੈਂਡੀ ਨੂੰ ਮੇਰੇ ਹੋਰ ਕਰੀਬ ਕਰ ਦਿੱਤਾ। ਮੈਂ ਸ਼ਾਮ ਦੀਆਂ ਕਲਾਸਾਂ ਅਟੈਂਡ ਕਰਦਾ ਤੇ ਦਿਨੇ ਇਹਦੀ ਪ੍ਰੈਕਟਿਸ ਚ ਇਹਦੇ ਨਾਲ ਹੱਥ ਵਟਾਉਂਦਾ। ਵਕਾਲਤ ਦੀ ਡਿਗਰੀ ਲੈਣ ਤੋਂ ਬਾਦ ਅਸੀਂ ਇਕੱਠਿਆਂ ਪ੍ਰੈਕਟਿਸ ਸ਼ੁਰੂ ਕਰ ਦਿੱਤੀ ਤੇ ਫਿਰ ਗਿਰਜ਼ੇ ਤੇ ਅਨੰਦ-ਕਾਰਜ ਦੀਆਂ ਸਾਰੀਆਂ ਸਾਂਝੀਆਂ ਰਸਮਾਂ ਰਾਹੀਂ "ਏਕ ਜੋਤ ਦੁਇ ਮੂਰਤੀ" ਵਾਲਾ ਅਹਿਦ ਲੈ ਲਿਆ।

ਇਹ ਸੁਣਦਿਆਂ ਮਿਸ਼ਿਜ਼ ਬਰਾਊਨ ਦੇ ਚਿਹਰੇ ਤੇ ਹਲਕੀ ਲਾਲੀ ਛਾ ਗਈ। ਇਕੱਠ 'ਚ ਬੈਠੀ ਨਸੀਬੋ ਨੇ ਆਪਣੇ ਕੁੱਛੜ ਚੁੱਕੇ ਬਾਲ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ। ਸ਼ਾਇਦ ਉਹਨੇ ਹੁਣ ਏਸੇ ਬੱਚੇ ਨਾਲ ਈ ਆਪਣੀ ਕਿਸਮਤ ਜੋੜਨ ਵਿੱਚ ਭਲਾਈ ਸਮਝ ਲਈ ਸੀ। ਉਧਰ ਜਗਰੂਪ ਨੇ ਦੁਬਾਰਾ ਖੰਘੂਰਾ ਮਾਰ ਕੇ ਗਲਾ ਸਾਫ ਕਰਦਿਆਂ ਆਪਣੀ ਗੱਲ ਜਾਰੀ ਰੱਖੀ "ਸੋ ਭਰਾਵੋ! ਹੁਣ ਹਾਲਾਤ ਬਦਲੇ ਨੇ। ਸਰਕਾਰਾਂ ਬਦਲੀਆਂ ਨੇ ਨਵੀਂ ਸਰਕਾਰ ਨੇ ਖੁਲੇਆਮ ਐਲਾਨ ਕੀਤਾ ਏ ਕੀ ਬੇਵਜਾਹ ਕਿਸੇ ਵਿਅਕਤੀ ਨੂੰ ਪੁਲਸ ਤੰਗ ਨਹੀਂ ਕਰੇਗੀ।"

ਖਾੜਕੂਵਾਦ ਦਾ ਪੁਰਾਣਾ ਦੈਂਤ ਵੀ ਸਮਾਂ ਵਿਹਾਅ ਚੁੱਕਾ ਏ ਤੇ ਸ਼ਾਇਦ ਪੁਲਸੀਆਂ ਦੇ ਜੱਲਾਦੀ-ਸੰਦਾਂ ਦੇ ਦੰਦ ਵੀ ਹੁਣ ਘਸ ਚੁੱਕੇ ਨੇ। ਸੋ ਮੈਂ ਹੁਣ ਇੰਡੀਆ ਦੀ ਵਾਪਸੀ ਦਾ ਮੂਡ ਬਣਾ ਲਿਆ। ਮੇਰੀਆਂ ਆਪਣੀਆਂ ਏਥੇ ਬੜੀਆਂ ਸਧਰਾਂ ਸੀ ਜਿਹੜੀਆਂ ਅਧੂਰੀਆਂ ਰਹਿ ਗਈਆਂ।

ਮੇਰੇ ਮਾਪਿਆਂ ਤੋਂ ਇਲਾਵਾ ਹੋਰ ਪਤਾ ਨਹੀਂ ਕਿੰਨਿਆਂ ਨੇ ਮੇਰੀ ਉਡੀਕ 'ਚ ਆਪਣਾ ਸਿਰੜ ਪੁਗਾਇਆ ਏ। ਪਰ ਡਾਢੇ ਅੱਗੇ ਕੀਹਦਾ ਜ਼ੋਰ?

ਇੰਞ ਕਹਿੰਦਿਆ ਉਹਨੇ ਨਜ਼ਰਾਂ ਭਰ ਕੇ ਨਸੀਬੋ ਵੱਲ ਤੱਕਿਆ। ਨਜ਼ਰਾਂ ਨਾਲ ਨਜ਼ਰਾਂ ਮਿਲੀਆਂ ਤਾਂ ਨਸੀਬੋ ਦੀ ਅੱਖ ਚੋਂ ਇੱਕ ਸੁੱਚਾ ਮੋਤੀ ਥੱਲੇ ਕਿਰ ਗਿਆ। ਜਗਰੂਪ ਦੇ ਦਿਲ ਚੋਂ ਜਿਵੇਂ ਰੁੱਗ ਭਰਿਆ ਗਿਆ ਹੋਵੇ। ਉਹਨੂੰ ਆਪਣਾ-ਆਪਾ ਬੇਕਾਬੂ ਹੁੰਦਾ ਜਾਪਿਆ। ਉਹਦਾ ਜੀਅ ਕੀਤਾ, ਹੁਣੇ ਮਾਈਕ ਛੱਡ ਕੇ ਇਹਨਾਂ ਸੁੱਚੇ ਮੋਤੀਆਂ ਦੀ ਸੌਗਾਤ ਨੂੰ ਹਥੇਲੀ ਤੇ ਸਾਂਭ ਲਵੇ।

ਪਰ ਹੁਣ ਉਹ ਇੰਞ ਕਿਵੇਂ ਕਰ ਸਕਦਾ ਸੀ। ਹੁਣ ਤਾਂ ਉਹ ਮਿਸਿਜ਼ ਸੈਂਡੀ ਬਰਾਊਨ ਦਾ ਪੂਰਾ-ਸੂਰਾ ਖਾਵੰਦ ਸੀ। ਉਹਦੇ ਉਤੇ ਸੈਂਡੀ ਦਾ ਪੂਰਾ ਅਧਿਕਾਰ ਸੀ। ਮੁਰਦਾ ਜ਼ਿੰਦਗੀ 'ਚ ਦੁਬਾਰਾ ਰੂਹ ਫੂਕਣ ਵਾਲੀ ਸੈਂਡੀ ਨਾਲ ਬੇਵਫਾਈ ਕਿੱਦਾਂ ਕਰ ਸਕਦਾ ਸੀ? ਉਹਨੂੰ ਉਹਦੇ ਅੰਦਰਲੇ ਨੇ ਝੰਜੋੜਿਆ। ਪਲ ਭਰ ਲਈ ਜਗਰੂਪ ਦੀਆਂ ਅੱਖਾਂ ਭਰ ਆਈਆਂ। ਉਹਦੇ ਗਲੇ ਨੇ ਅੱਗੇ ਬੋਲਣੋ ਨਾਂਹ ਕਰ ਦਿੱਤੀ। ਸ਼ਾਇਦ ਉਹ ਆਪਣੀ ਬੀਤੀ ਹੁਣ ਤੱਕ ਕਹਿ ਚੁੱਕਾ ਸੀ ਤੇ ਜਾਂ ਫਿਰ ਸ਼ਬਦਾਂ ਨੇ ਹੁਣ ਉਹਦਾ ਸਾਥ ਦੇਣਾ ਬੰਦ ਕਰ ਦਿੱਤਾ ਸੀ। ਉਹਦੀ ਇਹ ਹਾਲਤ ਦੇਖ ਕੇ ਮਿਸਿਜ਼ ਸੈਂਡੀ ਨੇ ਉਹਨੂੰ ਸਭ ਦੇ ਸਾਹਵੇਂ ਬੁੱਕਲ 'ਚ ਲੈ ਲਿਆ।

ਜਗਰੂਪ ਦੀ ਰਗ-ਰਗ ਤੋਂ ਵਾਕਫ ਸੈਂਡੀ ਵੀ ਅੱਜ ਦੇ ਸੱਜਰੇ-ਦਰਦ ਤੋਂ ਨਾਵਾਕਫ ਸੀ ਤੇ ਭੁਲੇਖਾ ਖਾ ਚੁੱਕੀ ਸੀ। ਲੋਕਾਂ ਨੇ ਪੁੱਤਰ ਦੀ ਵਾਪਸੀ ਤੇ ਪਿਆਰਾ ਸਿਹੁੰ ਨੂੰ ਵਧਾਈਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਵਧਾਈਆਂ ਦਿੰਦੇ ਲੋਕ ਬਦਲੇ 'ਚ ਲੱਡੂਆਂ ਦਾ ਪ੍ਰਸ਼ਾਦ ਹਾਸਲ ਕਰਦੇ ਜਗਰੂਪ ਦੇ ਹੌਂਸਲੇ ਦੀ ਦਾਦ ਦਿੰਦੇ ਆਪੋ-ਆਪਣੇ ਘਰਾਂ ਨੂੰ ਪਰਤਦੇ ਜਾ ਰਹੇ ਸਨ।

ਏਧਰ ਗੁਰਦੁਆਰੇ ਦੀ ਕੰਧ ਨਾਲ ਢੋ ਲਾਈ ਜਗਰੂਪ ਕਈ ਸਾਲਾਂ ਬਾਦ ਅੱਜ ਇੱਕ ਵਾਰ ਫੇਰ ਭੁੱਬੀਭ ਰੋ ਰਿਹਾ ਸੀ। ਮਿਸਿਜ਼ ਬਰਾਊਨ ਬੁੱਕਲ 'ਚ ਲਈ ਉਹਨੂੰ ਵਰਾਉਣ ਦੀ ਕੋਸ਼ਿਸ਼ 'ਚ ਸੀ।

ਉਧਰ ਨਸੀਬੋ ਦੁਪੱਟੇ 'ਚ ਮੂੰਹ ਲੁਕਾਈ ਸਾਲ ਕੁ ਦੀ ਨਿਮਾਣੀ ਜਿੰਦ ਨੂੰ ਛਾਤੀ ਨਾਲ ਘੁੱਟੀ ਖਾਮੋਸ਼-ਮਹੁੱਬਤ ਦਾ ਡੂੰਘਾ ਸੱਲ ਸੀਨੇ 'ਚ ਛੁਪਾਉਂਦੀ ਪੈਦਲ ਉੱਚੇ ਪਿੰਡ ਨੂੰ ਵਾਹੋ-ਦਾਹੀ ਦੌੜੀ ਜਾ ਰਹੀ ਸੀ।



9815758466



# ਬੱਚਿਆਂ ਦੀ ਮਾਨਸਿਕਤਾ ਨੂੰ ਪੜ੍ਹਾਈ ਨਾਲੋਂ ਤੋੜ ਕੇ ਰੱਖ ਦਿੰਦੀਆਂ ਹਨ ਗਰਮ ਰੁੱਤ ਦੀਆਂ ਛੁੱਟੀਆਂ, ਬਾਲ ਮਜ਼ਦੂਰੀ ਨੂੰ ਵੀ ਮਿਲਦਾ ਹੈ ਬੜ੍ਹਾਵਾ

ਡਾ.ਸਾਧੂ ਰਾਮ ਲੰਗੇਆਣਾ

ਗਰਮੀ ਦੇ ਪ੍ਰਕੋਪ ਨੂੰ ਮੁੱਖ ਰੱਖਦਿਆਂ ਸਰਕਾਰੀ, ਪ੍ਰਾਈਵੇਟ ਸਕੂਲਾਂ, ਕਾਲਜਾਂ ਚ ਪੜ੍ਹਦੇ ਬੱਚਿਆਂ ਲਈ ਮਈ-ਜੂਨ ਦੇ ਮਹੀਨਿਆਂ ਦੌਰਾਨ 35-40 ਦਿਨਾਂ ਦੇ ਕਰੀਬ ਛੁੱਟੀਆਂ ਕਰ ਦਿੱਤੀਆਂ ਜਾਂਦੀਆਂ ਹਨ। ਭਾਵੇਂ ਇਨ੍ਹਾਂ ਛੁੱਟੀਆਂ ਦਾ ਸਿਰਫ ਅਸਲੀ ਮਕਸਦ ਬੱਚਿਆਂ ਦੀ ਸਿਹਤ ਨੂੰ ਗਰਮੀ ਦੀ ਲੂ ਲੱਗਣ ਤੋਂ ਬਚਾਉਣ ਤੱਕ ਹੈ ਪ੍ਰੰਤੂ ਇਨ੍ਹਾਂ ਲੰਬੀਆਂ ਛੁੱਟੀਆਂ ਕਾਰਨ ਬੱਚਿਆਂ ਦੀ ਸਿਹਤ ਉਪਰ ਗਰਮੀ ਦੇ ਪ੍ਰਕੋਪ ਦਾ ਅਸਰ ਤਾਂ ਘੱਟ ਹੀ ਹੁੰਦਾ ਹੈ ਪਰ ਉਨ੍ਹਾਂ ਦੀ ਸਫਲਤਾ ਦੀ ਕੁੰਜੀ ਪੜ੍ਹਾਈ ਦਾ ਨੁਕਸਾਨ ਕਾਫੀ ਹੱਦ ਤੱਕ ਹੋ ਜਾਂਦਾ ਹੈ ਕਿਉਂਕਿ 31 ਮਾਰਚ ਦੇ ਨਤੀਜੇ ਤੋਂ ਬਾਅਦ ਅਗਲਾ ਸੈਸ਼ਨ ਸ਼ੁਰੂ ਹੁੰਦਾ ਹੈ ਤੇ ਅਗਲੇਰੀਆਂ ਜਮਾਤਾਂ ਲਈ ਸਾਰਾ ਅਪ੍ਰੈਲ ਦਾ ਮਹੀਨਾ ਲਗਭਗ ਦਾਖਲਿਆਂ ਵਿੱਚ ਹੀ ਬਤੀਤ ਹੋ ਜਾਂਦਾ ਹੈ।

ਮਸਾਂ ਹੀ ਅਪ੍ਰੈਲ ਦੇ ਅਖੀਰ ਤੱਕ ਪੜਾਈ ਸ਼ੁਰੂ ਹੁੰਦੀ ਹੈ ਉਪਰੰਤ ਨਵੇਂ ਸਿਲੇਬਸ ਬਾਰੇ ਬੱਚਿਆਂ ਨੇ ਅਜੇ ਨਵੀਆਂ ਕਿਤਾਬਾਂ-ਕਾਪੀਆਂ ਤੇ ਆਪਣਾ ਨਾਮ ਵਗੈਰਾ ਹੀ ਪਾਇਆ ਹੁੰਦਾ ਹੈ ਕਿ ਨਾਲੋ-ਨਾਲ ਹੀ ਗਰਮੀ ਦੀਆਂ ਛੁੱਟੀਆਂ ਦੀ ਤਿਆਰੀ ਹੋ ਜਾਂਦੀ ਹੈ ਜਿਸ ਕਾਰਨ ਬੱਚੇ ਅਗਲੇਰੀ ਜਮਾਤ ਦੀ ਪੜ੍ਹਾਈ ਪੱਖੋਂ ਕਾਫੀ ਹੱਦ ਤੱਕ ਜਿੱਥੇ ਪਛੜ ਜਾਂਦੇ ਹਨ ਉੱਥੇ ਇਹ ਲੰਬਾ ਪੜਾਈ ਦਾ ਗਾਇਬ ਸਮਾਂ ਉਨ੍ਹਾਂ ਦੀ ਮਾਨਸਿਕਤਾ ਨੂੰ ਪੜ੍ਹਾਈ ਨਾਲੋਂ ਵੀ ਬੁਰੀ ਤਰ੍ਹਾਂ ਤੋੜ ਕੇ ਰੱਖ ਦਿੰਦਾ ਹੈ ਅਤੇ ਇੰਨ੍ਹਾਂ ਛੁੱਟੀਆਂ ਕਾਰਨ ਭਾਵੇਂ ਬੱਚੇ ਪੜ੍ਹਾਈ ਪੱਖੋਂ ਪ੍ਰਭਾਵਤ ਹੋ ਜਾਂਦੇ ਹਨ ਪ੍ਰੰਤੂ ਸਕੂਲਾਂ ਵਾਲੇ ਮਾਲਕ/ਸਟਾਫ ਜੋ ਬੱਚਿਆਂ ਤੋਂ ਛੁੱਟੀਆਂ ਵਾਲੇ ਦਿਨਾਂ ਦੀਆਂ ਫੀਸਾਂ/ਵੈਨ ਕਿਰਾਏ ਛੁੱਟੀਆਂ ਤੋਂ ਪਹਿਲਾਂ ਹੀ ਉਗਰਾਹ ਲੈਂਦੇ ਹਨ ਉਹ ਪੂਰੇ ਐਸ਼ੋ-ਅਰਾਮ ਨਾਲ ਦੂਰ-ਦੁਰਾਡੇ ਘੁੰਮਣ ਫੇਰੀਆਂ ਪਾਉਂਦੇ ਹਨ ਬੱਚੇ ਦੇ ਬਗੈਰ ਸਕੂਲ ਜਾਣ ਤੋਂ ਹੀ ਬੱਚਿਆਂ ਕੋਲੋਂ ਉਗਰਾਹ ਲੈਣੀਆਂ ਫੀਸਾਂ/ਕਿਰਾਏ ਬੱਚਿਆਂ ਅਤੇ ਬੱਚਿਆਂ ਦੇ ਮਾਪਿਆਂ ਦੀ ਮਾਨਸਿਕਤਾ ਅਤੇ ਆਰਥਿਕਤਾ 'ਤੇ ਭਾਰੀ ਬੋਝ ਹੈ ਸਾਡੇ ਮੁਲਕ ਦਾ ਪਤਾ ਨਹੀਂ ਕਿਹੜਾ ਕਾਨੂੰਨ ਹੈ।

ਦੂਸਰੀ ਗੱਲ ਇਹ ਦੇਖਣ/ਸੁਨਣ 'ਚ ਆਉਂਦੀ ਹੈ ਕਿ ਛੁੱਟੀਆਂ ਦੌਰਾਨ ਇੱਕ ਸਕੂਲ ਦੇ ਸੌ ਬੱਚਿਆਂ ਚੋਂ ਮਸਾਂ ਹੀ ਦਸ ਬੱਚੇ ਕਿਤੇ ਬਾਹਰ ਘੁੰਮਣ-ਫਿਰਨ ਜਾਂਦੇ ਹਨ ਬਾਕੀ ਤਾਂ ਆਪਣੇ ਘਰਾਂ ਵਿੱਚ ਹੀ ਚੀਕ-ਚਿਹਾੜਾ ਪਾਉਂਦੇ ਰਹਿੰਦੇ ਹਨ ਅਮੀਰ ਘਰਾਣੇ ਦੇ ਜੰਮਪਲ ਬੱਚਿਆਂ ਨੂੰ ਛੱਡ ਜੇਕਰ ਗਰੀਬ, ਦਲਿੱਤ ਪ੍ਰੀਵਾਰਾਂ ਦੇ ਬੱਚਿਆਂ ਵੱਲ ਝਾਤ ਮਾਰੀਏ, ਤਾਂ ਇਹ ਬੱਚੇ ਜਾਂ ਤਾਂ ਆਪਣੇ ਮਾਪਿਆਂ ਨਾਲ ਹਾੜ੍ਹੀ ਦੀ ਫਸਲ ਬਾਰੇ ਖੇਤਾਂ 'ਚ ਹੱਥ ਵਟਾਉਂਦੇ ਹਨ ਜਾਂ ਫਿਰ ਝੋਨੇ ਦੀ ਲੁਆਈ 'ਚ ਮਜ਼ਦੂਰੀ ਕਰਕੇ ਆਪਣੇ ਮਾਪਿਆਂ ਦਾ ਸਹਾਰਾ ਬਣਦੇ ਹਨ ਇੰਨ੍ਹਾਂ ਕਾਰਨਾਂ ਕਰਕੇ ਬਾਲ ਮਜ਼ਦੂਰੀ ਵੀ ਕਾਫੀ ਹੱਦ ਤੱਕ ਆਪਣੇ ਪੈਰ ਪਸਾਰਦੀ ਨਜ਼ਰ ਆਉਂਦੀ ਹੈ।

ਜੇਕਰ ਇਸ ਗੱਲ ਬਾਰੇ ਬੱਚਿਆਂ ਦੇ ਕਿਰਤੀ ਮਜ਼ਦੂਰ ਮਾਪਿਆਂ ਨਾਲ ਗੱਲ ਕਰੀਏ ਤਾਂ ਉਨ੍ਹਾਂ ਦਾ ਕਹਿਣਾ ਹੈ ਕਿ ਗਰਮੀ ਦੀਆਂ ਛੁੱਟੀਆਂ ਤਾਂ ਸਿਰਫ ਸ਼ਾਹੀਠਾਠ, ਅਮੀਰ ਘਰਾਣਿਆਂ ਦੇ ਬੱਚਿਆਂ ਲਈ ਹੀ ਰਹਿ ਗਈਆਂ ਹਨ ਮਜ਼ਬੂਰਨ ਅੱਤ ਦਰਜੇ ਦੀ ਮਹਿੰਗਾਈ ਕਾਰਨ ਸਾਡੇ ਬੱਚੇ ਤਾਂ ਸਾਡੀ ਦਸਾਂ ਨਹੁੰਆਂ ਦੀ ਕਿਰਤ 'ਚ ਸਹਾਈ ਹੋ ਕੇ ਸਾਡੀ ਆਰਥਿਕ ਮੰਦਹਾਲੀ ਨੂੰ ਚੰਗੀ ਤਰ੍ਹਾਂ ਜਾਂਚਦੇ ਹਨ ਅਤੇ ਖੇਤਾਂ 'ਚ ਝੋਨੇ ਦੀ ਲਵਾਈ ਕਰਵਾਉਂਦੇ, ਜ਼ੀਰੀ ਪੱਟਦੇ ਅਤੇ ਸ਼ਾਮ ਨੂੰ ਘਰਾਂ ਦੇ ਚੁੱਲ੍ਹੇ ਤੱਤੇ ਕਰਨ ਲਈ ਵੱਟਾਂ, ਡੋਲਾਂ ਅਤੇ ਖਤਾਨਾਂ ਚੋਂ ਕੱਖ-ਡੱਕੇ ਵੀ ਕੱਠੇ ਕਰਵਾਉਂਦੇ ਹਨ।

ਜਦੋਂ ਕਿ ਇੰਨ੍ਹਾਂ ਇਕੱਲਿਆਂ ਨੂੰ ਸੁੰਨ੍ਹੇ ਘਰਾਂ ਵਿੱਚ ਛੱਡ ਕੇ ਆਉਣਾ ਵੀ ਅੱਜ ਦਾ ਜ਼ਮਾਨਾ ਇਜ਼ਾਜਤ ਨਹੀਂ ਦਿੰਦਾ ਇਨ੍ਹਾਂ

ਤੋਂ ਇਲਾਵਾ ਕਈ ਵੇਲੜ ਕਿਸਮ ਦੇ ਬੱਚੇ ਸ਼ਰਾਰਤਾਂ ਕਰਦੇ ਹੋਏ ਸਮਾਜ ਦੀਆਂ ਬੁਰੀਆਂ ਅਲਾਮਤਾਂ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਕਈ ਬੱਚੇ ਬਾਹਰ ਘੁੰਮਣ-ਫਿਰਨ ਜਾਣ ਦੀ ਸੋਚ ਰੱਖਦੇ ਹਨ ਪ੍ਰੰਤੂ ਬੇਹੱਦ ਵਧ ਚੁੱਕੀ ਮਸ਼ੀਨਰੀ ਦੇ ਰੋਜ਼ਾਨਾ ਹੋ ਰਹੇ ਐਕਸੀਡੈਂਟ ਮਾਮਲਿਆਂ ਨੂੰ ਮੱਦੇਨਜ਼ਰ ਰੱਖ ਕੰਮਜ਼ੋਰ ਦਿਲ ਦੇ ਮਾਪੇ ਉਨ੍ਹਾਂ ਨੂੰ ਬਹੁਤੀ ਮਾਨਤਾ ਨਹੀਂ ਦਿੰਦੇ ਜਿਸ ਕਾਰਨ ਬੱਚਿਆਂ ਅਤੇ ਮਾਪਿਆਂ ਵਿਚਕਾਰ ਆਪਸੀ ਕੁੜੱਤਣ ਕਈ ਵਾਰ ਵੱਡੀ ਘਟਨਾ ਨੂੰ ਅੰਜ਼ਾਮ ਦੇ ਜਾਂਦੀ ਹੈ।

ਕਈ ਬੱਚੇ ਤਿੱਖੜ ਦੁਪਿਹਰੇ ਧੁੱਪ 'ਚ ਹੀ ਸਾਈਕਲਾਂ/ ਮੋਟਰ ਸਾਈਕਲ ਜਾਂ ਪੈਦਲ ਘੁੰਮਦੇ ਵੀ ਨਜ਼ਰ ਆਉਂਦੇ ਹਨ ਤੇ ਕਈਆਂ ਬੱਚਿਆਂ ਨੇ ਮੋਬਾਇਲ ਫੋਨਾਂ, ਕੰਪਿਊਟਰਾਂ ਤੇ ਗੇਮਾਂ ਖੇਡਣ ਨੂੰ ਤਰਜੀਹ ਦਿੱਤੀ ਹੋਈ ਹੈ ਤੇ ਪੜ੍ਹਾਈ ਨਾਲੋਂ ਲਗਨ ਤੋੜਿਆ ਹੋਇਆ ਹੈ ਇੰਨ੍ਹਾਂ ਦਿਨਾਂ ਚ ਬਿਜਲੀ ਦੇ ਵੀ ਲੰਬੇ-ਲੰਬੇ ਕੱਟ ਲੱਗਣੇ ਸ਼ੁਰੂ ਹੋ ਜਾਂਦੇ ਹਨ ਜੋ ਬੱਚਿਆਂ ਦੇ ਛੁੱਟੀਆਂ ਦੇ ਘਰ ਬੈਠ ਕੇ ਕੀਤੇ ਜਾਣ ਵਾਲੇ ਪੜ੍ਹਾਈ ਦੇ ਕੰਮਾਂ 'ਚ ਵੀ ਭਾਰੀ ਮੁਸੀਬਤ ਬਣ ਜਾਂਦੇ ਹਨ ਹੁਣ ਪੁਰਾਣੇ ਜ਼ਮਾਨੇ ਨੇ ਜਿੱਥੇ ਮੋੜ ਬਦਲ ਲਿਆ ਹੈ ਉੱਥੇ ਸਰਕਾਰ ਅਤੇ ਸਬੰਧਤ ਸਿੱਖਿਆ ਵਿਭਾਗ ਨੂੰ ਵੀ ਚਾਹੀਦਾ ਹੈ ਕਿ ਸਕੂਲ ਤਾਂ ਪਹਿਲਾਂ ਮਸਾਂ ਸਾਲ ਦੇ 365 ਦਿਨਾਂ ਚੋਂ 250 ਦਿਨ ਲੱਗਦੇ ਹਨ ਤੇ ਪੜ੍ਹਾਈ ਪਹਿਲਾਂ ਨਾਲੋਂ ਕਈ ਗੁਣ ਵੱਧ ਚੁੱਕੀ ਹੈ।

ਸੋ ਛੁੱਟੀਆਂ ਨੂੰ ਘਟਾਏ ਜਾਣਾ ਹੀ ਬੱਚਿਆਂ ਲਈ ਖੁਸ਼ਹਾਲੀ ਦਾ ਪ੍ਰਤੀਕ ਬਣ ਸਕਦਾ ਹੈ ਅਤੇ ਜੇਕਰ ਇਹ ਛੁੱਟੀਆਂ 35-40 ਦਿਨਾਂ ਦੀ ਬਜਾਏ ਪ੍ਰਾਇਮਰੀ ਪੱਧਰ ਦੀਆਂ ਜਮਾਤਾਂ ਦੇ ਬੱਚਿਆ ਲਈ ਦੋ ਹਫਤੇ, ਹਾਈ, ਸੈਕੰਡਰੀ ਤੇ ਕਾਲਿਜਾਂ ਦੇ ਬੱਚਿਆਂ ਲਈ ਸਿਰਫ ਹਫਤਾ-ਦਸ ਦਿਨ ਤੱਕ ਸੀਮਤ ਕੀਤੀਆਂ ਜਾਣ ਤਾਂ ਬੱਚਿਆ ਲਈ ਹੋਰ ਵੀ ਪੜ੍ਹਾਈ ਦੇ ਸੁਨਹਿਰੀ ਦਿਨ ਮਿਲ ਸਕਦੇ ਹਨ ਕਿਉਂਕਿ ਹੁਣ ਪਹਿਲਾਂ ਵਾਲੇ ਦਿਨ ਨਹੀਂ ਰਹੇ।

ਅੱਜ ਸਾਡੇ ਸਕੂਲਾਂ ਵਿੱਚ ਗਰਮੀ ਤੋਂ ਬਚਾਅ ਲਈ ਠੰਡੇ ਪੀਣ ਵਾਲੇ ਪਾਣੀ ਵਾਸਤੇ ਵਾਟਰ ਕੂਲਰ, ਜਰਨੇਟਰ, ਪੱਖੇ, ਦੁਪਹਿਰ ਦੇ ਖਾਣੇ ਆਦਿ ਮੁੱਖ ਸਹੂਲਤਾਂ ਉਪਲਬਧ ਹਨ ਜਿਸ ਕਰਕੇ ਗਰਮੀ ਦੀਆਂ ਛੁੱਟੀਆਂ ਕੋਈ ਮਾਇਨਾ ਨਹੀਂ ਰੱਖਦੀਆਂ, ਸਰਕਾਰ ਅਤੇ ਸਬੰਧਤ ਵਿਭਾਗ ਨੂੰ ਛੁੱਟੀਆਂ ਘੱਟ ਕਰਨ ਲਈ ਇਸ ਵੱਲ ਉਚੇਚਾ ਧਿਆਨ ਦੇਣ ਦੀ ਜ਼ਰੂਰਤ ਹੈ।

9878117285

♦♦♦♦

## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।*

*ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ। ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਦਾ ਰੋਲ ਅਦਾ ਕਰਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

*ਮੁੱਖ ਸੰਪਾਦਕ*



# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ
## (ਭਾਗ-1)

ਅਮਰੀਕ ਸਿੰਘ ਸ਼ੇਰ ਖਾਂ

*ਵੱਖ-ਵੱਖ ਟੀ.ਵੀ ਚੈਨਲਾਂ ਤੇ ਆਮਿਰ ਖਾਂ ਦੁਆਰਾ ਪੇਸ਼ ਕੀਤੇ ਜਾ ਰਹੇ ਇਸ ਰਿਐਲਟੀ-ਸ਼ੋਅ ਨੇ ਇਹਨੀਂ ਦਿਨੀਂ ਤਹਿਲਕਾ ਮਚਾ ਰੱਖਿਆ ਹੈ। ਇਸ ਸ਼ੋਅ ਲਈ ਆਮਿਰ ਖਾਂ ਵੱਲੋਂ ਲਗਭਗ 13 ਐਸੇ ਭਖਦੇ ਮੁੱਦਿਆਂ ਨੂੰ ਛੋਹਿਆ ਜਾ ਰਿਹਾ ਹੈ। ਜਿੰਨ੍ਹਾਂ 'ਤੇ ਵਾਕਇ ਹੀ ਗੌਰ ਫੁਰਮਾਇਆਂ ਭਾਰਤੀ ਸਮਾਜ ਦੀ ਕਾਇਆਂ-ਕਲਪ ਹੋ ਸਕਦੀ ਹੈ। ਹਰ ਹਫਤੇ ਇਹਨਾਂ ਤੇਰਾਂ ਵਿੱਚੋਂ ਕਿਸੇ ਇੱਕ ਮੁੱਦੇ ਨੂੰ ਆਮਿਰ ਖਾਂ ਦਰਸ਼ਕਾਂ ਦੇ ਸਨਮੁੱਖ ਪੇਸ਼ ਕਰਦਾ ਹੈ। ਪਹਿਲੀ ਕੜੀ ਦੌਰਾਨ ਹੀ ਲਗਭਗ ਪੂਰੇ ਦੇਸ਼ ਦੇ ਲੋਕਾਂ ਨੇ ਆਮਿਰ ਨੂੰ ਆਪਣੀਆਂ ਪਲਕਾਂ ਤੇ ਬਿਠਾ ਲਿਆ ਸੀ ਤੇ ਭਰਵੀਂ ਦਾਦ ਦਿੱਤੀ ਸੀ। ਇਹਨਾਂ ਸਾਰੇ ਮੁੱਦਿਆਂ ਨੂੰ ਜਿਸ ਤਰਤੀਬ ਨਾਲ ਦਰਸ਼ਕਾਂ ਦੇ ਸਨਮੁੱਖ ਪੇਸ਼ ਕੀਤਾ ਜਾਵੇਗਾ ਸਾਡੀ ਕੋਸ਼ਿਸ਼ ਰਹੇਗੀ ਕਿ ਸਾਡੇ ਪਾਠਕ ਵੀ ਇਹਨਾਂ ਮੁੱਦਿਆਂ ਦੀ ਜੀਵੰਤ ਪੇਸ਼ਕਾਰੀ ਸ਼ਬਦ-ਚਿੱਤਰਾਂ ਦੇ ਰੂਪ ਵਿੱਚ ਦੇਖਦੇ ਰਹਿਣ।*

ਅਜੋਕਾ ਯੁੱਗ ਮੀਡੀਆ ਦਾ ਯੁੱਗ ਹੈ। ਇੱਥੇ ਇੱਕੋ ਸਕਰੀਨ ਤੇ ਕਲਯੁਗ ਤੇ ਸਤਯੁਗ ਦੋਹਾਂ ਦੇ ਦਰਸ਼ਨ ਕੀਤੇ ਜਾ ਸਕਦੇ ਨੇ। ਇੱਕ ਹੱਥ ਖਲਨਾਇਕ ਕਲਯੁਗੀ ਕਾਰਨਾਮਿਆਂ ਨਾਲ ਰੂਹ ਨੂੰ ਕੰਬਣੀ ਛੇੜ ਰਿਹਾ ਹੁੰਦਾ ਏ ਤੇ ਦੂਜੇ ਹੱਥ ਨਾਇਕ ਆਪਣੇ ਸਤਜੁਗੀ ਕਿਰਦਾਰ ਰਾਹੀਂ ਸਾਡੀ ਅੰਤਰ-ਆਤਮਾ ਨੂੰ ਤਸੱਲੀ ਦੇ ਰਿਹਾ ਹੁੰਦਾ ਏ। ਇਹਦੇ ਵਿੱਚ ਕੋਈ ਅਤਿਕਥਨੀ ਨਹੀਂ ਕਿ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦੇ ਸੰਸਕਾਰ ਵੈਸੇ ਹੀ ਹੋਣਗੇ ਜੈਸੇ ਨਜ਼ਾਰੇ ਸਾਡਾ ਅਜੋਕਾ ਮੀਡੀਆ ਉਹਨਾਂ ਦੇ ਦਿਲੋਂ-ਦਿਮਾਗ ਦੇ ਪੱਟ-ਚਿੱਤਰ ਤੇ ਉਲੀਕ ਦੇਵੇਗਾ। ਇਹ ਸਰਵ-ਪ੍ਰਵਾਨਿਤ ਤੱਥ ਹੈ ਕਿ ਸਾਡੀਆਂ ਅਜੋਕੀਆਂ ਬਹੁਤੀਆਂ ਬੁਰਾਈਆਂ ਦੇ ਫੈਲਾਓ ਵਿੱਚ ਜੇ ਮੀਡੀਆ ਨੂੰ ਦੋਸ਼ੀ ਮੰਨਿਆ ਗਿਆ ਹੈ ਤਾਂ ਇਸਨੂੰ ਰੋਕਣ ਵਿੱਚ ਵੀ ਸਿਰਫ ਮੀਡੀਆ ਹੀ ਸਹਾਈ ਹੋ ਸਕਦਾ ਹੈ। ਜਿਵੇਂ ਗਰਮੀ ਨੂੰ ਗਰਮੀ ਮਾਰਦੀ ਏ,ਜ਼ਹਿਰ ਨੂੰ ਜ਼ਹਿਰ ਮਾਰਦਾ ਏ, ਇਵੇਂ ਮੀਡੀਆਂ ਦੁਆਰਾ ਫੈਲਾਈਆਂ ਗਰਮ ਹਵਾਵਾਂ ਨੂੰ ਵੀ ਸਿਰਫ ਮੀਡੀਆ ਹੀ ਰੋਕ ਸਕਦਾ ਏ।

ਬੇਸ਼ੱਕ ਪੈਸੇ ਦੀ ਅੰਨ੍ਹੀ ਦੌੜ ਦੇ ਚੱਕਰ ਵਿੱਚ ਵਿਰਲੇ ਪ੍ਰੋਗਰਾਮ ਈ ਰੂਹ ਨੂੰ ਤਸਕੀਨ ਦੇਣ ਵਾਲੇ ਬਣਦੇ ਨੇ ਪਰ ਫਿਰ ਵੀ ਕਲਾ-ਰਾਣੀ ਕਦੇ ਨਾ ਕਦੇ, ਕਿਸੇ ਨਾ ਕਿਸੇ ਮੋੜ ਤੇ ਕਠਪੁਤਲੀਆ ਵਾਂਗੂੰ ਨੱਚਦੇ ਨਾਇਕਾਂ- ਖਲਨਾਇਕਾਂ ਨੂੰ ਅਖੌਤੀ ਮਨੋਰੰਜਨ ਦੀ ਦੁਨੀਆਂ ਤੋਂ ਪਾਰ ਸਮਾਜਿਕ-ਸਰੋਕਾਰਾਂ ਵੱਲ ਮੁੜਨ ਦੀ ਜੁਗਤ ਦਰਸਾਈ ਜਾਂਦੀ ਏ।

ਪਿਛਲੇ ਦਿਨੀਂ ਅਜਿਹਾ ਈ ਇੱਕ ਚਮਤਕਾਰ ਕਲਾ-ਰਾਣੀ ਨੇ ਪ੍ਰਸਿੱਧ ਅਦਾਕਾਰ ਆਮਿਰ ਖਾਨ ਦੇ ਰਾਹੀਂ ਕਰਵਾਇਆ। ਵੈਸੇ ਤਾਂ ਆਮਿਰ ਖਾਨ ਪਹਿਲਾਂ ਵੀ 'ਤਾਰੇ ਜ਼ਮੀਨ ਪਰ' ਰਾਹੀਂ ਸਾਡੇ ਨੰਨ੍ਹੇ ਭਾਰਤੀ ਸਪੂਤਾਂ ਦੀ ਪੁਕਾਰ ਸੁਨਾਉਣ ਵਿੱਚ ਸਫਲ ਰਿਹਾ ਏ ਪਰ 'ਸੱਤਿਆ-ਮੇਵ ਜਯਤੇ' ਰਾਹੀਂ ਉਸਨੇ 'ਭਰੂਣ- ਹੱਤਿਆ' 'ਤੇ ਜਿਹੜੀ ਕਮਾਲ ਦੀ ਪੇਸ਼ਕਾਰੀ ਕੀਤੀ , ਉਸ ਲਈ ਜਿੱਥੇ ਉਹ ਵਧਾਈ ਦਾ ਪਾਤਰ ਏ ਉੱਥੇ ਸਾਨੂੰ

ਸਾਰਿਆਂ ਨੂੰ ਸੋਚਾਂ ਦੇ ਡੂੰਘੇ ਵਹਿਣਾਂ ਵਿੱਚ ਡੁੱਬਣ ਲਈ ਵੀ ਮਜ਼ਬੂਰ ਕਰ ਗਿਆ ਏ। ਸਾਡੇ ਸਮਾਜ ਦੀ ਬਾਹਰੋਂ ਚੋਪੜੀ ਤੇ ਅੰਦਰੋਂ ਖੋਖਲੀ ਹੋ ਚੁੱਕੀ ਤਸਵੀਰ ਨੂੰ ਜਿਸ ਢੰਗ ਨਾਲ ਉਹਨੇ ਟੀ.ਵੀ. ਦੇ ਰੁਪਹਿਲੇ-ਪਰਦੇ ਤੇ ਪੇਸ਼ ਕੀਤੈ ਸ਼ਾਇਦ ਉਹਦੀ ਥਾਂ ਤੇ ਕੋਈ ਹੋਰ ਹੁੰਦਾ ਤਾਂ ਅਜਿਹਾ ਹੋਣਾ ਸੰਭਵ ਨਾ ਹੁੰਦਾ। ਇਸ ਰਿਐਲਟੀ-ਸ਼ੋਅ ਵਿੱਚ ਭਰੂਣ-ਹੱਤਿਆ ਸੰਬੰਧੀ ਸਿਰਫ ਅੰਕੜੇ ਹੀ ਪੇਸ਼ ਨਹੀਂ ਹੋਏ ਸਗੋਂ ਜਿੰਨ੍ਹਾਂ ਦੁਖਿਆਰੀਆਂ ਔਰਤਾਂ ਨੇ ਇਸ ਸੰਤਾਪ ਨੂੰ ਆਪਣੇ ਪਿੰਡੇ ਤੇ ਹੰਢਾਇਆ ਏ ,ਉਹਨਾਂ ਨੂੰ ਵੀ ਸ਼ੋਅ 'ਚ ਬੁਲਾ ਕੇ ਦਰਸ਼ਕਾਂ ਦੇ ਸਨਮੁਖ ਪੇਸ਼ ਕੀਤਾ ਗਿਆ। ਹਰ ਔਰਤ ਦੀ ਵੱਖੋ-ਵੱਖਰੀ ਦਰਦਨਾਕ ਕਹਾਣੀ ਹਰ ਕਿਸੇ ਦੇ ਮਨ ਨੂੰ ਝੰਜੋੜ ਗਈ। ਦਿੱਲੀ ਦੀ ਰਹਿਣ ਵਾਲੀ ਮੀਨੂੰ ਸ਼ਰਮਾ ਜਿਹੜੀ ਪੇਸ਼ੇ ਵਜੋਂ ਖੁਦ ਡਾਕਟਰ ਏ, ਉਹਦਾ ਪਤੀ ਵੀ ਹੱਡੀਆਂ ਦਾ ਮਾਹਰ ਸਰਜਨ ਏ। ਸੱਸ ਕਿਸੇ ਸਰਕਾਰੀ ਸਕੂਲ ਦੀ ਪ੍ਰਿੰਸੀਪਲ ਏ, ਸਹੁਰਾ ਦਿੱਲੀ ਯੂਨੀਵਰਸਿਟੀ ਚ ਪ੍ਰੋਫੈਸਰ ਏ। ਉਹ ਵੀ ਏਸ ਸੰਤਾਪ ਦੀ ਭੋਗਣ ਏ। ਵਹਿੰਦੇ ਹੰਝੂਆਂ ਨਾਲ ਡਾ.ਮੀਨੂੰ ਸ਼ਰਮਾ ਦੱਸ ਰਹੀ ਸੀ ਕਿ ਜਦ ਉਹ ਗਰਭਵਤੀ ਹੋਈ ਤਾਂ ਉਸਦੀ ਸੱਸ ਤੇ ਸਹੁਰਾ ਸਾਹਬ ਆਨੀਂ-ਬਹਾਨੀਂ ਉਹਨੂੰ ਭਰੂਣ-ਟੈਸਟ ਕਰਾਉਣ ਲਈ ਉਕਸਾਉਂਦੇ ਰਹੇ। ਪਰ ਜਦ ਉਹ ਉਹਨਾਂ ਦੀਆਂ ਗੱਲਾਂ 'ਚ ਨਾ ਆਈ ਤਾਂ ਇੱਕ ਦਿਨ ਉਹਦੇ ਪੇਟ 'ਚ ਅਚਾਨਕ ਦਰਦ ਹੋਣ ਤੇ ਉਹਨੂੰ ਹਸਪਤਾਲ ਲਿਜਾਇਆ ਗਿਆ ਤਾਂ ਡਾਕਟਰਾਂ ਦੀ ਮਿਲੀ-ਭੁਗਤ ਨਾਲ ਪੇਟ ਦੀ ਬੀਮਾਰੀ ਟੈਸਟ ਕਰਨ ਦੇ ਬਹਾਨੇ ਉਹਦੇ ਪੇਟ ਦਾ ਅਲਟਰਾ-ਸਾਊਂਡ ਕਰ ਲਿਆ ਗਿਆ ਤੇ ਗਰਭ ਵਿਚਲੇ ਭਰੂਣ ਦਾ ਪਤਾ ਲਾ ਲਿਆ ਗਿਆ। ਪਤੀ ਖੁਦ ਡਾਕਟਰ ਹੋਣ ਕਰਕੇ ਸੰਬੰਧਿਤ ਡਾਕਟਰਾਂ ਨਾਲ ਯਰਾਨਾ ਪਾਉਣਾ ਉਹਦੇ ਸੱਜੇ ਹੱਥ ਦਾ ਖੇਲ੍ਹ ਸੀ। ਭਰੂਣ- ਟੈਸਟ ਤੋਂ ਪਤਾ ਲੱਗ ਗਿਆ ਕਿ ਉਹਦੇ ਗਰਭ ਵਿੱਚ ਜੁੜਵਾਂ ਬੱਚੀਆਂ ਹਨ। ਬੱਸ ਫੇਰ ਕੀ ਸੀ? ਸਮਝੋ ਮੀਨੂੰ ਸ਼ਰਮਾ ਦੀ ਸ਼ਾਮਤ ਆ ਗਈ। ਉਹਨੂੰ ਆਏ ਦਿਨ ਪਰੇਸ਼ਾਨ ਕੀਤਾ ਜਾਣ ਲੱਗਾ। ਮੀਨੂੰ ਸ਼ਰਮਾ ਕਹਿੰਦੀ ਹੈ ਕਿ ਉਹਤੇ ਜ਼ੋਰ ਪਾਇਆ ਜਾਣ ਲੱਗਾ ਕਿ ਜੇ ਦੋ ਨਹੀਂ ਤਾਂ ਘੱਟੋ-ਘੱਟ ਇੱਕ ਲੜਕੀ ਨੂੰ ਈ ਉਹ ਕਿਸੇ ਨਾ ਕਿਸੇ ਤਕਨੀਕ ਨਾਲ ਖਤਮ ਕਰਵਾ ਦੇਵੇ,ਉਹ ਤਾਂ ਖੁਦ ਡਾਕਟਰ ਸੀ।

ਪਰ ਮੀਨੂੰ ਕਹਿੰਦੀ ਹੈ ਕਿ ਉਹ ਆਪਣੀ ਜਾਨ ਤੇ ਖੇਡ ਕੇ ਤੇ ਨਾਲੇ ਆਪਣੀ ਜ਼ਮੀਰ ਨੂੰ ਮਾਰ ਕੇ ਐਸਾ ਕਿਵੇਂ ਕਰ ਸਕਦੀ ਸੀ। ਜਦ ਉਹਨੇ ਅਜਿਹਾ ਨਾ ਕੀਤਾ ਤਾਂ ਇੱਕ ਦਿਨ ਦੂਜੀ ਮੰਜ਼ਲ ਤੋਂ ਪੌੜੀਆਂ ਉੱਤਰਦੀ ਨੂੰ ਉਹਦੇ ਸਿਰ ਦੇ ਸਾਈਂ ਡਾਕਟਰ ਨੇ ਉਹਨੂ ਪਿੱਛੋਂ ਧੱਕਾ ਦੇ ਦਿੱਤਾ। ਉਹਦੇ ਪੇਟ ਵਿੱਚ ਉਸ ਵਕਤ ਸੱਤ ਮਹੀਨੇ ਦੀਆਂ ਬੱਚੀਆਂ ਸਨ। ਉਹ ਦੂਸਰੀ ਮੰਜ਼ਲ ਤੋਂ ਰਿੜ੍ਹਦੀ ਥੱਲੇ ਤਾਈਂ ਪਹੁੰਚ ਗਈ। ਦਰਦ ਨਾਲ ਬੇਹਾਲ ਹੋਈ ਨੇ ਕਿਸੇ ਤਰ੍ਹਾਂ ਆਪਣੇ ਮਾਂ-ਬਾਪ ਨੂੰ ਫੋਨ ਕੀਤਾ। ਉਹਨਾਂ ਦੇ ਜ਼ੋਰ ਦੇਣ ਤੇ ਸਹੁਰੇ ਪਰਿਵਾਰ ਵਾਲੇ ਉਹਨੂੰ ਹਸਪਤਾਲ ਦਾਖਲ ਕਰਵਾ ਆਏ। ਕੁਦਰਤ ਦਾ ਕ੍ਰਿਸ਼ਮਾ ਕਿ ਸਮੇਂ ਤੋਂ ਪਹਿਲਾਂ (ਸਤਮਾਹੀਆਂ) ਬੱਚੀਆਂ ਨੇ ਠੀਕ-ਠਾਕ ਜਨਮ ਲੈ ਲਿਆ। ਡੈਣ-ਸੱਸ ਕੁੜੀਆਂ ਨੂੰ ਤੱਕਦੀ ਕਹਿ ਰਹੀ ਸੀ -"ਕੋਈ ਗੱਲ ਨਹੀਂ ਬੇਟਾ! ਸਤਮਾਹੀਆਂ ਨੇ, ਬਚਣ ਨ੍ਹੀਂ ਲੱਗੀਆਂ।"

ਜੰਮਣ ਤੋਂ ਬਾਦ ਵੀ ਧੀਆਂ ਦੇ ਮਰਨ ਦੀਆਂ ਸੁੱਖਾਂ ਸੁੱਖੀਆਂ ਜਾ ਰਹੀਆਂ ਸਨ ।ਦੁੱਧ-ਮੂੰਹੀਆਂ ਧੀਆਂ ਨਾਲ ਦੁਸ਼ਮਣੀ ਏਥੇ ਈ ਖਤਮ ਨਹੀਂ ਹੋਈ। ਸਗੋਂ ਜਦ ਇੱਕ ਦਿਨ ਮੀਨੂੰ ਆਪਣੇ ਪੇਕੇ ਜਾਣ ਲਈ ਇੱਕ ਬੱਚੀ ਨੂੰ ਦਰਵਾਜ਼ੇ ਤੋਂ ਬਾਹਰ ਸਟਰਾੱਲਰ ਚ ਪਾ ਕੇ ਅੰਦਰੋਂ ਦੂਜੀ ਬੱਚੀ ਨੂੰ ਲੈਣ ਗਈ ਤਾਂ ਬਾਹਰ ਆਉਂਦੀ ਹੋਈ ਕੀ ਦੇਖਦੀ ਹੈ ਕਿ ਉਹਦੀ ਸੱਸ ਸਟਰਾੱਲਰ ਨੂ ਲੱਤ ਮਾਰ ਪੌੜੀਆਂ ਤੋਂ ਹੇਠਾਂ ਰੋੜ੍ਹ ਰਹੀ ਹੈ। ਪਰ ਫਿਰ ਕੁਦਰਤ ਦਾ ਕ੍ਰਿਸ਼ਮਾ ਕਿ ਸਟਰਾੱਲਰ ਚ ਬੈਠੀ ਬੱਚੀ ਦੇ ਬੈਲਟ ਲੱਗੀ ਹੋਣ ਕਰਕੇ ਉਹਦਾ ਵਾਲ ਵੀ ਵਿੰਗਾ ਨਹੀਂ ਹੁੰਦਾ ਤੇ ਕਲਯੁਗੀ ਦਾਦੀ ਇੱਕ ਵਾਰ ਫੇਰ 'ਹੋਲਿਕਾ' ਦੇ ਵਾਂਗਰ ਨਫਰਤ ਦੀ ਅੱਗ ਵਿੱਚ ਝੁਲਸਣ ਜੋਗੀ ਰਹਿ ਜਾਂਦੀ ਏ ਤੇ ਉਹ ਸਮਰੱਥ ਕਰਤਾਰ ਭਗਤ ਪ੍ਰਹਿਲਾਦ ਦੀ ਨਿਆਂਈਂ ਉਸ ਬੱਚੀ ਨੂੰ ਤੱਤੀ ਵਾ ਨਹੀਂ ਲੱਗਣ ਦਿੰਦਾ।

ਪਿਆਰੇ ਪਾਠਕੋ, ਸਾਡੇ ਹਿੰਦੁਸਤਾਨੀ ਲੋਕ ਹਰ ਸਾਲ ਹੋਲੀ ਜਲਾ ਕੇ ਹੋਲਿਕਾ-ਦਹਨ ਕਰਨ ਦੀਆਂ ਅਨੇਕਾਂ ਕੋਸ਼ਿਸ਼ਾਂ ਕਰਦੇ ਨੇ ਪਰ ਅਫਸੋਸ, ਇਹਨਾਂ ਬੱਚੇ-ਖਾਣੀਆਂ ਹੋਲਿਕਾਵਾਂ ਦੀ ਗਿਣਤੀ ਘਟਣ ਦੀ ਬਿਜਾਇ ਨਿਰੰਤਰ ਵਧਦੀ ਜਾ ਰਹੀ ਏ। ਮੀਨੂੰ ਸ਼ਰਮਾ ਨਾਲੋਂ ਵੀ ਬਦਤਰ ਹਾਲਤ ਇੱਕ ਹੋਰ ਆਂਗਣਵਾੜੀ ਵਰਕਰ ਦੀ ਹੁੰਦੀ ਏ ਜੀਹਦਾ ਪਤੀ ਦੂਜੀ ਬੱਚੀ ਦੇ ਜਨਮ ਲੈਣ ਤੋਂ ਬਾਦ ਗੁੱਸੇ ਦੀ ਅੱਗ ਵਿੱਚ ਅੰਨ੍ਹਾ ਹੋਇਆ ਆਪਣੀ ਪਤਨੀ ਦੇ ਮੂੰਹ ਨੂੰ ਕਿਸੇ

ਭੇੜੀਏ ਵਾਂਗ ਆਪਣੇ ਜਬ੍ਹਾੜਿਆਂ ਹੇਠ ਚਬਾ ਜਾਂਦਾ ਏ ਤੇ ਉਸ ਵਿਚਾਰੀ ਜਗ-ਜਨਣੀ ਦੇ ਮੂੰਹ ਤੇ ਸਦਾ ਲਈ ਕਾਲਖ-ਪੋਤ ਜਾਂਦਾ ਏ। ਪਰ ਜੈਪੁਰ ਦੇ ਕਿਸੇ ਸਤਜੁਗੀ ਡਾਕਟਰ ਨੇ ਬਿਨਾ ਕੋਈ ਧੇਲਾ ਲਏ ਦੁਬਾਰਾ ਉਹਦੇ ਚਿਹਰੇ ਦੇ ਦਾਗ ਧੋ ਕੇ ਸਮਾਜ ਚ ਰਹਿਣ ਦੇ ਕਾਬਲ ਬਣਾ ਦਿੱਤਾ। ਸੋ ਦੋਸਤੋ, ਅਜਿਹੀਆਂ ਕਈ ਦਰਦਨਾਕ ਘਟਨਾਵਾਂ ਹਰ ਦਿਨ ਵਾਪਰ ਰਹੀਆਂ ਨੇ ਜਿੰਨ੍ਹਾਂ ਚੋਂ ਬਹੁਤੀਆਂ ਮੀਡੀਆ ਦੀ ਪਕੜ ਚ ਨਹੀਂ ਆ ਪਾਉਂਦੀਆਂ ਜੋ ਬਾਬੇ ਨਾਨਕ ਦੀਆਂ ਇਹਨਾਂ 'ਰਾਜ-ਕੁਮਾਰੀਆਂ' ਨੂੰ ਤਿਲ-ਤਿਲ ਕਰਕੇ ਮਰਨ ਲਈ ਮਜ਼ਬੂਰ ਕਰਦੀਆਂ ਨੇ। 1970 ਤੋਂ ਅੱਜ ਤੱਕ ਤਿੰਨ ਕਰੋੜ ਤੋਂ ਵੀ ਵੱਧ ਲੜਕੀਆਂ ਦੀ ਹੱਤਿਆ ਸਿਰਫ ਸਾਡੇ ਹਿੰਦੁਸਤਾਨ ਦੀ ਧਰਤੀ ਤੇ ਈ ਕੀਤੀ ਜਾ ਚੁੱਕੀ ਏ। ਜੇ ਮੋਟਾ ਜਿਹਾ ਅੰਦਾਜ਼ਾ ਲਾਈਏ ਤਾਂ ਹਜ਼ਾਰ ਪਿੱਛੇ ਨੌਂ ਸੌ ਲੜਕੀਆਂ ਨੇ। ਸਿੱਧਾ ਈ ਆਪਣੀਆਂ ਧੀਆਂ ਦਾ ਦਸਵੰਧ ਅਸੀਂ ਮੌਤ-ਰਾਣੀ ਦੇ ਹਵਾਲੇ ਕਰ ਰਹੇ ਆਂ। ਸਰਸਰੀ ਨਜ਼ਰੇ ਭਾਵੇਂ ਕਿਸੇ ਮੋਟੀ ਬੁੱਧੀ ਵਾਲੇ ਨੂੰ ਇਹ ਬਹੁਤਾ ਵੱਡਾ ਫਰਕ ਨਾ ਲੱਗਦਾ ਹੋਵੇ ਪਰ ਜਦ ਹਿੰਦੁਸਤਾਨ ਦੀ ਇੱਕ ਅਰਬ ਤੀਹ ਕਰੋੜ ਅਬਾਦੀ ਪਿੱਛੇ ਇਹ ਔਸਤ ਕੱਢੀ ਜਾਵੇ ਤਾਂ ਇਹ ਅੰਕੜਾ ਲੱਖਾਂ ਨੂੰ ਟੱਪ ਕੇ ਕਰੋੜਾਂ ਤਾਈਂ ਜਾ ਪਹੁੰਚਦਾ ਏ।

ਹਰਿਆਣੇ ਵਰਗੇ ਰਾਜਾਂ ਚ ਜਿੱਥੇ ਇਹ ਅੰਕੜੇ ਹੋਰ ਵੀ ਬਦਤਰ ਨੇ ਉੱਥੇ ਛੜਿਆਂ ਦੀਆਂ ਮਹਿਫਲਾਂ ਹਰ ਪਿੰਡ- ਕਸਬੇ ਚ ਹੁਣੇ ਤੋਂ ਹੀ ਵੇਖੀਆਂ ਜਾ ਸਕਦੀਆਂ ਨੇ। ਹਾਲੇ ਤਾਂ ਟਰੇਲਰ ਸ਼ੁਰੂ ਹੋਇਐ। ਪੂਰੀ ਦਰਦਨਾਕ ਫਿਲਮ ਇਹਨਾਂ ਲੋਕਾਂ ਨੂੰ ਆਉਣ ਵਾਲੇ ਸਮਿਆਂ ਚ ਪਿੰਡੇ ਤੇ ਹੰਢਾਉਣ ਲਈ ਤਿਆਰ ਰਹਿਣਾ ਚਾਹੀਦਾ ਹੈ।

ਵੱਡੀ ਤ੍ਰਾਸਦੀ ਦੀ ਗੱਲ ਇਹ ਹੈ ਕਿ ਜੇ ਕੋਈ ਬੁੱਧੀ-ਜੀਵੀ ਜਾਂ ਸਮਾਜ-ਸੇਵੀ ਇਸ ਗੋਰਖ-ਧੰਦੇ ਵਿੱਚ ਸ਼ਾਮਲ ਕਾਲੇ ਲੋਕਾਂ ਦੀਆਂ ਕਾਲੀਆਂ ਕਰਤੂਤਾਂ ਪਰਦੇ ਤੇ ਲੈ ਕੇ ਵੀ ਆਉਂਦਾ ਹੈ ਤਾਂ ਕੋਈ ਕਾਰਵਾਈ ਨਹੀਂ ਹੁੰਦੀ।

ਦੋ ਜਾਂਬਾਜ਼ ਪੱਤਰਕਾਰਾਂ ਕੁਮਾਰੀ ਮੀਨਾ ਸ਼ਰਮਾ ਤੇ ਸ਼੍ਰੀ ਜੈਪਾਲ ਸ਼ੇਖਾਵਤ ਨੇ ਸੱਤ ਸਾਲ ਪਹਿਲਾਂ ਲਗਭਗ ਤੇਰਾਂ ਹਜ਼ਾਰ ਕਿਲੋਮੀਟਰ ਦੇ ਕਰੀਬ ਸਫਰ ਤਹਿ ਕਰਕੇ ਦੇਸ਼ ਦੇ 40 ਵੱਡੇ ਸ਼ਹਿਰਾਂ ਵਿੱਚ ਨਾਮੀ ਹਸਪਤਾਲਾਂ ਅੰਦਰ ਜਾ ਕੇ ਸਟਿੰਗ ਆਪ੍ਰੇਸ਼ਨ ਕਰਕੇ 130 ਤੋਂ ਵੱਧ ਡਾਕਟਰਾਂ ਤੇ ਨਰਸਾਂ ਨੂੰ ਆਪਣੇ ਖੁਫੀਆ ਕੈਮਰੇ ਚ ਕੈਦ ਕੀਤਾ ਜੋ ਸ਼ਰੇਆਮ ਭਰੂਣ ਹੱਤਿਆ ਕਰ ਰਹੇ ਹਨ। ਪਰ ਅਫਸੋਸ ਇਹਨਾਂ ਵਿੱਚੋਂ ਕਿਸੇ ਇੱਕ ਵੀ ਡਾਕਟਰ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਈ ਸਗੋਂ ਉਹ ਸਮੇਂ-ਸਮੇਂ ਤੇ ਆਪਣੀਆਂ ਤਰੱਕੀਆਂ ਲੈਂਦੇ ਰਹੇ।

ਇਸ ਸਾਰੀ ਹਨੇਰ-ਗਰਦੀ ਵਿੱਚ ਬੇਸ਼ੱਕ ਪੰਜਾਬ ਵੀ ਮੋਹਰੀ ਏ ਪਰ ਕਿਸੇ ਵਕਤ ਨਵਾਂਸ਼ਹਿਰ ਦੇ ਡੀ.ਸੀ. ਰਹੇ ਕ੍ਰਿਸ਼ਨ ਕੁਮਾਰ ਨੇ ਪੰਜਾਬ ਦੇ ਚੰਨ ਜਿਹੇ ਮੁੱਖੜੇ ਤੇ ਲੱਗੇ ਦਾਗਾਂ ਨੂੰ ਕੁਝ ਹੱਦ ਤੱਕ ਧੋਣ ਦੀ ਕੋਸ਼ਿਸ਼ ਕੀਤੀ। ਉਸਨੇ ਸਾਰੇ ਜ਼ਿਲ੍ਹੇ ਦੀਆਂ ਗਰਭਵਤੀ ਮਹਿਲਾਵਾਂ ਨੂੰ ਆਪਣੇ ਕੰਪਿਊਟਰ ਦੇ ਰਿਕਾਰਡ ਤੇ ਚੜ੍ਹਾ ਲਿਆ ਤੇ ਆਪਣੇ ਪੀ.ਏ. ਨੂੰ ਫੋਨ ਰਾਹੀਂ ਇਹਨਾਂ ਔਰਤਾਂ ਨਾਲ ਹਰ ਹਫਤੇ ਸੰਪਰਕ ਬਣਾਈ ਰੱਖਣ ਲਈ ਕਿਹਾ। ਮਾਂ ਦਾ ਜਦ ਹਰ ਹਫਤੇ ਹਾਲ-ਚਾਲ ਪੁੱਛਿਆ ਜਾਣ ਲੱਗਾ ਤਾਂ ਅਗਲੇ ਨੂੰ ਵੀ ਕੰਨ ਹੋ ਜਾਂਦੇ ਕਿ ਡੀ.ਸੀ. ਸਾਹਬ ਦੀ ਸਾਡੇ ਤੇ ਪੂਰੀ ਨਿਗਾਹ ਏ। ਭਰੂਣ-ਹੱਤਿਆ ਕਰਾਉਣ ਤੇ ਕਿਸੇ ਵੀ ਸੂਰਤ ਚ ਬਖਸ਼ੇ ਨਹੀਂ ਜਾਵਾਂਗੇ। ਸੋ ਸਿੱਟਾ ਇਹ ਨਿਕਲਿਆ ਕਿ ਜਲਾਲ-ਮਾਜਰੇ ਵਰਗੇ ਅਨੇਕਾਂ ਪਿੰਡਾਂ ਚ ਕੁੜੀਆਂ ਦੀ ਗਿਣਤੀ ਮੁੰਡਿਆਂ ਦੇ ਬਰਾਬਰ ਹੋ ਗਈ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇ ਨਵਾਂਸ਼ਹਿਰ ਦਾ ਡੀ.ਸੀ. ਇਹ ਜਾਦੂ ਦੀ ਛੜੀ ਘੁਮਾ ਸਕਦਾ ਏ ਤਾਂ ਦੂਜਿਆਂ ਤੋਂ ਇਹ ਆਸ ਕਿਉਂ ਨਹੀਂ ਕੀਤੀ ਜਾ ਸਕਦੀ ? ਬੱਸ ਜੇ ਫਰਕ ਐ ਤਾਂ ਇੱਛਾ-ਸ਼ਕਤੀ ਚ।

ਸੋ ਪਿਆਰਿਓ! ਇਹਦੇ ਨਾਲ ਈ ਇੱਕ ਹੋਰ ਹੈਰਾਨ ਕਰਨ ਵਾਲੀ ਗੱਲ ਸਾਂਝੀ ਕਰਦਾ ਜਾਵਾਂ ਕਿ ਭਰੂਣ-ਹੱਤਿਆ ਦਾ ਪ੍ਰਚਲਨ ਸਾਡੇ ਹਿੰਦੁਸਤਾਨ ਚ ਹੋਇਆ ਕਿਵੇਂ?

ਭਾਵੇਂ ਕਿ ਪੰਜਾਬੀ ਤੇ ਰਾਜਪੂਤ ਦੋਵੇਂ ਈ ਕੌਮਾਂ ਸਦੀਆਂ ਤੋਂ ਘੜਿਆਂ ਚ ਕੁੜੀਆਂ ਬੰਦ ਕਰਕੇ ਮਾਰਨ ਦਾ ਗੁਨਾਹ ਕਰਦੀਆਂ ਆ ਰਹੀਆਂ ਨੇ ਪਰ ਅਜੋਕਾ ਭਰੂਣ ਹੱਤਿਆ ਦਾ ਦੌਰ 1970 ਤੋਂ ਸ਼ੁਰੂ ਹੁੰਦਾ ਹੈ ਜਦ ਸਾਡੀਆਂ ਸਰਕਾਰਾਂ ਨੇ ਜਨ-ਸੰਖਿਆ ਘਟਾਉਣ ਦੇ ਚੱਕਰਾਂ ਚ ਇਹ ਸ਼ੋਸ਼ਾ ਛੱਡਿਆ ਕਿ ਸਾਡਾ ਸਮਾਜ ਕੁੜੀਆਂ ਤਾਂ ਲੈਣਾ ਈ ਨਹੀਂ ਚਾਹੁੰਦਾ। ਕਿਉਂ ਨਾ ਇਹਨਾਂ ਨੂੰ ਗਰਭ ਵਿੱਚ ਈ ਖਤਮ ਕਰ ਦਿੱਤਾ ਜਾਵੇ। ਸੋ ਇਹ ਵੀ ਸੱਚ ਹੈ ਕਿ ਭਰੂਣ ਹੱਤਿਆ ਸਭ ਤੋਂ ਪਹਿਲਾਂ ਸਰਕਾਰੀ ਡਾਕਟਰਾਂ ਦੀ

ਨਿਗਰਾਨੀ ਹੇਠ ਸਰਕਾਰੀ ਹਸਪਤਾਲਾਂ ਵਿੱਚ ਹੀ ਸ਼ੁਰੂ ਹੋਈ । ਸਰਕਾਰੀ ਨਰਸਾਂ ਕਿਸੇ ਪ੍ਰਾਈਵਟੇ ਕੰਪਨੀ ਦੇ ਏਜੰਟਾਂ ਵਾਂਗ ਹਸਪਤਾਲ ਚ ਦਵਾ-ਦਾਰੂ ਲੈਣ ਆਈਆਂ ਗਰਭਵਤੀ ਮਾਵਾਂ ਨੂੰ ਭਰੂਣ-ਚੈੱਕ ਕਰਾਉਣ ਲਈ ਉਕਸਾਉਂਦੀਆਂ। ਉਹਨਾਂ ਵੇਲਿਆਂ ਚ ਕਿਸੇ ਦੇ ਵੀ ਚਿੱਤ-ਚੇਤੇ ਨਹੀਂ ਸੀ ਕਿ ਜੇ ਕੁੜੀਆਂ ਏਦਾਂ ਈ ਮਰਦੀਆਂ ਰਹੀਆਂ ਤਾਂ ਇਕੱਲੇ ਮੁੰਡਿਆਂ ਨਾਲ ਸਮਾਜ ਕਿੱਦਾਂ ਚੱਲੂ। ਜਦ ਤੱਕ ਇਸ ਪਾਸੇ ਧਿਆਨ ਗਿਆ ਉਦੋਂ ਤਾਈਂ ਤੀਰ ਕਮਾਨੋਂ ਨਿਕਲ ਚੁੱਕਾ ਸੀ। ਸਰਕਾਰੀ ਹਸਪਤਾਲਾਂ ਤੋਂ ਬਾਹਰ ਨਿਕਲ ਇਹ ਤਕਨੀਕ ਪ੍ਰਾਈਵੇਟ ਹਸਪਤਾਲਾਂ ਤਾਈਂ ਪਹੁੰਚ ਚੁੱਕੀ ਸੀ। ਉਧਰ ਨਵੀਆਂ ਅਲਟਰਾ-ਮਸ਼ੀਨਾਂ ਬਜ਼ਾਰ ਚ ਆ ਗਈਆਂ। ਮਸ਼ੀਨਾਂ ਬਨਾਉਣ ਵਾਲਿਆਂ ਨੇ ਹਰ ਗਲੀ-ਖੂੰਜੇ ਖੁਲ੍ਹੇ ਕਲੀਨਕਾਂ ਤੱਕ ਆਪਣੇ ਪੈਰ ਪਸਾਰ ਲਏ। ਵਰਤੋਂ ਜੋਗੀ ਥੋੜ੍ਹੀ ਬਹੁਤ ਟਰੇਨਿੰਗ ਵੀ ਆਪ ਈ ਦੇਣੀ ਸ਼ੁਰੂ ਕਰ ਦਿੱਤੀ । ਡਾਕਟਰਾਂ ਨੂੰ ਦੱਸਿਆ ਜਾਣ ਲੱਗਾ ਕਿ ਦੋ ਤਿੰਨ ਲੱਖ ਖਰਚ ਕੇ ਲਿਆਂਦੀ ਮਸ਼ੀਨ ਦੋ-ਤਿੰਨ ਮਹੀਨਿਆਂ ਚ ਈ ਪੈਸੇ ਪੂਰੇ ਕਰ ਦਿੰਦੀ ਏ। ਫਿਰ ਕੀ ਸੀ ,ਤਾਏ ਦੀ ਧੀ ਚੱਲੀ ਤੇ ਮੈਂ ਕਿਓਂ ਰਹਿਜਾਂ ਕੱਲੀ। ਬੱਸ ਏਥੋਂ ਈ ਸਾਡੀਆਂ ਧੀਆਂ ਦੀ ਮਾੜੀ ਕਿਸਮਤ ਦਾ ਦੌਰ ਸ਼ੁਰੂ ਹੋ ਗਿਆ ਜੋ ਅੱਜ ਤੱਕ ਬਾ-ਦਸਤੂਰ ਜਾਰੀ ਏ। ਮਸ਼ੀਨਾਂ ਬਨਾਉਣ ਤੇ ਵਰਤਣ ਵਾਲਿਆਂ ਦਾ ਇਹ ਨਾਪਾਕ ਗਠਜੋੜ ਮੋਟੇ ਅੰਦਾਜ਼ੇ ਮੁਤਾਬਕ ਦੋ ਤੋਂ ਤਿੰਨ ਹਜ਼ਾਰ ਕਰੋੜ ਦੇ ਕਰੀਬ ਪਹੁੰਚ ਚੁੱਕਾ ਏ। ਏਧਰ ਮਰਨ ਵਾਲੀਆਂ ਦੀ ਗਿਣਤੀ ਵੀ ਕਰੋੜਾਂ ਦੇ ਅੰਕੜਿਆਂ ਨੂੰ ਛੂਹਣ ਲੱਗੀ ਏ। ਬੱਸ ਹੁਣ ਤਾਂ ਵਾਹਿਗੁਰੂ ਈ ਜਾਣੇ ,ਇਹ ਸਿਲਸਿਲਾ ਕਿਸ ਮੋੜ ਤੇ ਜਾ ਕੇ ਖਤਮ ਹੋਵੇਗਾ। ਕੀ ਅਮੀਰ- ਕੀ ਗਰੀਬ, ਕੀ ਪੜ੍ਹੇ-ਲਿਖੇ- ਕੀ ਅਨਪੜ੍ਹ, ਸਭ ਇਸ ਹਮਾਮ ਚ ਨੰਗੇ ਨਹਾ ਰਹੇ ਨੇ। ਕੋਈ ਮੇਰੇ ਵਰਗਾ ਵਿਰਲਾ ਸਾਥੀ ਈ ਹੋਵੇਗਾ ਜਿਹੜਾ ਦੂਜੀ ਧੀ ਦੇ ਜੰਮਣ ਤੇ ਸਾਥੀ-ਅਧਿਆਪਕਾਂ ਨੂੰ ਰਸ-ਗੁੱਲੇ ਖਵਾਉਂਦਾ ਫਿਰੇ। ਅੱਜ ਵੀ ਮੈਂ ਜਦ ਇਹ ਸਤਰਾਂ ਲਿਖ ਰਿਹਾ ਹਾਂ ਤਾਂ ਮੇਰੀ ਕਲਮ ਨੂੰ ਕੋਈ ਹਿਰਖ ਨਹੀਂ, ਕੋਈ ਗਿਲਾ ਨਹੀਂ ਧੀਆਂ ਦੇ ਜੰਮਣ ਦਾ, ਸਭ ਵਡਿਆਈ ਉਸ ਗੁਰ ਨਾਨਕ-ਪਾਤਸ਼ਾਹ ਦੀ ਏ ਜੀਹਨੇ ਕਿਹਾ ਸੀ-ਸੋ ਕਿਓ ਮੰਦਾ ਆਖੀਐ ਜਿਤੁ ਜੰਮੈ ਰਾਜਾਨ।

ਹੇ ਸੱਚੇ ਪਾਤਸ਼ਾਹ !ਪੌੜੀਆਂ ਤੋਂ ਦੁੱਧਮੂੰਹੀਂ ਧੀ ਨੂੰ ਧੱਕਾ ਦੇਣ ਵਾਲੀ ਉਸ ਕਲਜੁਗੀ ਦਾਦੀ ਨੂੰ ਸੁਮੱਤ ਬਖਸ਼। ਨੂੰਹਾਂ ਨੂੰ ਗੁੱਤੋਂ ਫੜ ਕੇ ਜੱਲਾਦ ਡਾਕਟਰ ਦੇ ਮੂਹਰੇ ਲਿਟਾਉਣ ਵਾਲੀਆਂ ਸੱਸਾਂ ਦੇ ਹਿਰਦੇ ਆਪ ਵੱਸ। ਇੱਕ ਤੋਂ ਦੂਜੀ ਧੀ ਜੰਮਣ ਤੇ ਤਾਹਨੇ- ਮਿਹਣੇ ਦੇਣ ਵਾਲੀਆਂ ਔਰਤਾਂ ਦੇ ਹਿਰਦੇ ਠੰਢ ਪਾ।

ਆਓ ਵੀਰੋ ਆਪਾਂ ਵੀ ਆਪੋ-ਆਪਣੇ ਕਿਰਦਾਰਾਂ ਨੂੰ ਪਛਾਣੀਏ, ਇਰਾਦੇ ਮਜ਼ਬੂਤ ਕਰੀਏ, ਕਿਸੇ ਅਣ-ਜੰਮੀ ਧੀ ਦੇ ਕਾਤਲ ਨਾ ਬਣੀਏ ਸਗੋਂ ਗੁਰ ਨਾਨਕ-ਪਾਤਸ਼ਾਹ ਦੇ ਸੱਚੇ-ਸੁੱਚੇ ਪੈਰੋਕਾਰ ਬਣ ਕੇ ਗੁਰਾਂ ਦੇ ਨਾਂ ਤੇ ਜਿਊਣ ਵਾਲੀ ਪੰਜਾਬ ਦੀ ਏਸ ਧਰਤੀ ਨੂੰ ਏਸ ਘੋਰ-ਸੰਤਾਪ ਤੋਂ ਮੁਕਤ ਕਰਾਈਏ।



9815758466

*ਸਫਾ 17 ਦਾ ਬਾਕੀ*

...........ਕਿ ਜੇਕਰ ਸਿੱਖਾਂ ਨੂੰ ਦੋ ਸਾਹਿਬਜ਼ਾਦਿਆਂ ਬਦਲੇ ਮੁਸਲਮਾਨ 200 ਬੱਚੇ ਭੇਂਟ ਕਰ ਦੇਣ ਅਤੇ ਸਿੱਖ ਉਨ੍ਹਾਂ ਨੂੰ ਕਤਲ ਵੀ ਕਰ ਲੈਣ, ਫਿਰ ਵੀ ਕਹਿਣਗੇ, ਹਾਏ! ਸਾਡੇ ਦੋ ਸਾਹਿਬਜ਼ਾਦੇ!!

ਇਤਿਹਾਸ ਗਵਾਹ ਹੈ ਕਿ ਇਸ ਘਟਨਾ ਪ੍ਰਤੀ ਗੁੱਸੇ ਤੇ ਨਫ਼ਰਤ ਦੀ ਭਾਵਨਾ ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ। ਸਭ ਤੋਂ ਵੱਧ ਕੇ, ਸਿੱਖਾਂ ਨੂੰ ਮੁਗਲਾਂ ਵਿਰੁੱਧ ਲਾਮਬੰਦ ਹੋਣ ਲਈ ਠੋਸ ਆਧਾਰ ਮੁਹੱਈਆਂ ਕੀਤਾ। ਤੁਸੀਂ ਵੇਖੋਗੇ ਕਿ ਸਰਹਿੰਦ ਦੀ ਖ਼ੂਨੀ ਦੀਵਾਰ ਸਿੱਖ ਰਾਜ ਦਾ ਨੀਂਹ ਪੱਥਰ ਸਾਬਤ ਹੋਈ। ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ, ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਘਟਨਾ ਨੂੰ ਸਿੱਖ ਸਲਤਨਤ ਦਾ ਪੌਦਾ ਲਗਾਉਣਾ ਕਰਾਰ ਦਿੰਦਾ ਹੈ, ਯਾਨੀ ਇਸ ਘਟਨਾ ਤੋਂ ਬਾਅਦ ਸਿੱਖ ਕੌਮ ਤਾਜੋ-ਤਖ਼ਤ ਦੀ ਪ੍ਰਾਪਤੀ ਵੱਲ ਵਧਣ ਲੱਗੀ। ਅੱਲ੍ਹਾ ਯਾਰ ਖ਼ਾਂ ਇਸ ਤੱਥ ਨੂੰ ਆਪਣੀ ਕਲਮ ਵਿੱਚ ਇਉਂ ਢਾਲ ਕੇ ਪੇਸ਼ ਕਰਦਾ ਹੈ:-

***ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ,***
***ਸਿੱਖੀ ਕੀ ਨੀਵ ਹਮ ਹੈਂ ਸਰੋਂ ਪਰ ਉਠਾ ਚਲੇ,***
***ਗੁਰਿਆਈ ਕਾ ਹੈਂ ਕਿੱਸਾ ਜਹਾਂ ਮੇਂ ਬਨਾ ਚਲੇ,***
***ਸਿੰਘੋਂ ਕੀ ਸਲਤਨਤ ਕ ਹੈਂ ਪੌਦਾ ਲਗਾ ਚਲੇ,***
***ਗੱਦੀ ਸੇ ਤਾਜੋ-ਤਖ਼ਤ ਬਸ ਅਬ ਕੌਮ ਪਾਏਗੀ,***
***ਦੁਨੀਆ ਸੇ ਜ਼ਾਲਿਮੋਂ ਕਾ ਨਿਸ਼ਾਂ ਤਕ ਮਿਟਾਏਗੀ।***



ਪਰਮ ਸਤਿਕਾਰਯੋਗ
ਮੁੱਖ ਸੰਪਾਦਕ ਸਾਹਿਬ ਜੀਓ,
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਤੁਹਾਡੇ ਵੱਲੋਂ ਬੜੀ ਮਿਹਨਤ ਅਤੇ ਸਮਰਪਿੱਤ ਦੀ ਸੱਚੀ ਸੁੱਚੀ ਭਾਵਨਾ ਨਾਲ ਤਿਆਰ ਕੀਤੀ ਜਾਂਦੀ ਬਹੁਤ ਹੀ ਹਰਮਨ ਪਿਆਰੀ ਪੱਤ੍ਰਿਕਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਪ੍ਰਾਪਤ ਕਰਕੇ ਬੇਹੱਦ ਖੁਸ਼ੀ ਹੁੰਦੀ ਹੈ। ਮੇਰੀ ਰਚਨਾ ਪਸੰਦ ਕਰਨ ਲਈ ਅਤੇ ਬੜੇ ਵੱਧੀਆਂ ਢੰਗ ਨਾਲ ਛਾਪਣ ਲਈ ਆਪ ਜੀ ਦਾ ਤਹਿ ਦਿਲੋਂ ਸ਼ੁਕਰੀਆ ਅਦਾ ਕਰਦਾ ਹਾਂ। ਬੜੀ ਤੇਜ਼ੀ ਨਾਲ ਖਤਮ ਹੋ ਰਹੀਆਂ ਸਮਾਜਿਕ ਕਦਰਾਂ ਕੀਮਤਾਂ ਨੂੰ ਠੱਲ ਪਾਉਣ ਲਈ ਤੁਹਾਡੇ ਸ਼ਾਨਦਾਰ ਉਪਰਾਲੇ ਦੀ ਸ਼ਲਾਘਾ ਕਰਨੀ ਬਣਦੀ ਹੈ। ਸਾਡੇ ਅਮੀਰ ਵਿਰਸੇ ਦੀ ਅਮੀਰੀ ਦੇ ਖੁੱਲ੍ਹੇ ਦਰਸ਼ਨ ਕਰਵਾਉਣ ਦੇ ਇਹ, ਪਿਆਰੀ ਅਤੇ ਮਿਆਰੀ ਪੱਤ੍ਰਿਕਾ ਸਮਰੱਥ ਹੈ। ਤੁਹਾਨੂੰ ਅਤੇ ਤੁਹਾਡੇ ਬਾਕੀ ਸਹਿਯੋਗੀਆਂ ਨੂੰ ਵਧਾਈ ਦਿੰਦਾ ਹੋਇਆ ਦੋ ਹੋਰ ਨਵੀਆਂ ਲਿਖੀਆਂ ਰਚਨਾਵਾਂ ਭੇਜ ਰਿਹਾ ਹਾਂ ਆਸ ਕਰਦਾ ਹਾਂ ਕਿ ਪਹਿਲੀਆਂ ਰਚਨਾਵਾਂ ਵਾਂਗ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਛਾਪਣ ਦੀ ਕੋਸ਼ਿਸ਼ ਕਰੋਗੇ। ਤਕਲੀਫ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ।

ਆਪ ਜੀ ਦਾ ਸ਼ੁਭ ਚਿੰਤਕ
ਅਮਰੀਕ ਸਿੰਘ ਤਲਵੰਡੀ
9463542896

ਮਾਨਯੋਗ ਸੰਪਾਦਕ ਜੀ,
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥
ਗੁਰਬਾਣੀ ਦਾ ਫਰਮਾਨ ਹੈ :- ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ ॥ (ਅੰਗ-897)

ਦਾਸ ਕੋਈ ਵਡਾ ਗਿਆਨੀ ਜਾਂ ਕਥਾ ਵਾਚਕ ਨਹੀਂ ਹੈ ਤੇ ਨਾ ਹੀ ਕੋਈ ਵੱਡਾ ਲੇਖਕ। ਹਾਂ ਜਦ ਬਰਹਮ ਸ਼ਬਦ ਮੇਰੀ ਆਤਮਾ ਨੂੰ ਟੁੰਬਦਾ ਹੈ ਮੈਂ ਗੌਹ ਨਾਲ ਸੁਣਦਾ ਹਾਂ ਫਿਰ ਵਿਚਾਰਦਾ ਵੀ ਹਾਂ। ਜਦ ਆਤਮਾਂ ਵਲੋਂ ਹੁੰਗਰਾ ਮਿਲਦਾ ਹੈ ਕਲਮਬੰਦ ਕਰਦਾ ਹਾਂ। ਗੁਰੂ ਪਿਆਰੀ ਸੰਗਤ ਵਿੱਚ ਇਹਨਾਂ ਸ਼ਬਦਾਂ ਦੀ ਸਾਂਝ ਕਰਨ ਦਾ ਵੀ ਆਦੀ ਹਾਂ। ਸੋ ਦਾਸ ਇਹਨਾਂ ਸ਼ਬਦਾਂ ਨੂੰ ਲੇਖ ਦੇ ਸਰੂਪ ਵਿੱਚ ਭੇਜ ਰਿਹਾ ਹਾਂ। ਛਾਪਣ ਦੀ ਕਿਰਪਾਲਤਾ ਕਰਨਾ, ਸਿਰਲੇਖ (ਨਾਮ ਕੀ ਹੈ। ਨਾਮ ਜਪਣ ਦੀ ਵਿਧੀ) ਸੋ ਸਮਝਾਂਗਾ ਉਸ ਦੀ ਰਹਿਮਤ ਮੇਰੀ ਮਿਹਨਤ ਸਫਲ ਹੋਈ। ਅਗੇ ਵਾਸਤੇ ਵੀ ਯਤਨਸ਼ੀਲ ਰਹਾਂਗਾ। ਦਾਸ ਆਪਦੇ ਸੰਪਾਦਕੀ ਲੇਖਾਂ ਤੋਂ ਕਾਫੀ ਪ੍ਰਭਾਵਿਤ ਹੈ ਉਹਨਾਂ ਵਿੱਚ ਗੁਰਬਾਣੀ ਦੀ ਝਲਕ ਮਿਲਦੀ ਹੈ। ਅਰਦਾਸ ਕਰਦਾ ਹਾਂ ਗੁਰੂ ਨਾਨਕ ਜੀ ਸਾਹਿਬ ਦੇ ਮਿਸ਼ਨ ਵਿੱਚ ਆਪ ਨੂੰ ਸਫਲਤਾ ਬਖ਼ਸ਼ੇ।

ਦਾਸ
ਜਸਵੰਤ ਸਿੰਘ ਗਰੇਵਾਲ
01412351415
ਜੈਪੁਰ

***ਸਫਾ 3 ਦਾ ਬਾਕੀ***

ਕਰਦਾ ਹੈ ਅਤੇ ਰੋਜ਼ਾਨਾ ਖਰਚਾ ਸਾਢੇ ਤਿੰਨ ਲੱਖ ਦੇ ਕਰੀਬ ਹੈ ਜੋ ਕਿ ਸੰਗਤਾਂ ਦੇ ਸਹਿਯੋਗ ਨਾਲ ਭਗਤ ਜੀ ਦੀ ਦਿੱਤੀ ਸੇਧ ਮੁਤਾਬਿਕ ਹੁੰਦਾ ਹੈ। ***"ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ।"***

ਗੁਰਬਾਣੀ ਦੇ ਮਹਾਂਵਾਕ ਨੂੰ ਸਮਝਣ ਅਤੇ ਸਮਝਾਉਣ ਲਈ ਰੁੱਖ ਲਗਾਉਣ ਦੀ ਮੁਹਿੰਮ, ਪਾਣੀ ਦੇ ਕੁਦਰਤੀ ਸਰੋਤਾਂ ਦੀ ਸੰਭਾਲ, ਵਾਤਾਵਰਣ ਨੂੰ ਗੰਧਲਾ ਅਤੇ ਦੂਸ਼ਿਤ ਹੋਣ ਤੋਂ ਬਚਾਉਣ ਲਈ ਭਰਪੂਰ ਯਤਨ ਕੀਤੇ ਅਤੇ ਇਸਦੇ ਸਬੰਧ ਵਿੱਚ ਲੋਕਾਂ ਨੂੰ ਜਾਗਰੂਕ ਕਰਨ ਲਈ ਮੁਫਤ ਲਿਟਰੇਚਰ ਵੰਡਦੇ ਰਹੇ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਲਈ ਇਹ ਇੱਕ ਭਿਅੰਕਰ ਖਤਰਾ ਨਾ ਬਣ ਜਾਏ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਆਸ ਕਰਦਾ ਹੈ ਕਿ ਪਿੰਗਲਵਾੜਾ ਸੰਸਥਾ ਦਿਨ ਦੂਣੀ ਤੇ ਰਾਤ ਚੌਗੁਣੀ ਤਰੱਕੀ ਕਰੇ ਅਤੇ ਮਾਨਵਤਾ ਦੀ ਸੇਵਾ ਦੀਆਂ ਹੋਰ ਸਿਖਰਾਂ ਛੂਹੇ ਅਤੇ ਭਗਤ ਜੀ ਦੀ ਦੀਰਘ ਸੋਚ, ਦੂਰ-ਅੰਦੇਸ਼ੀ ਤੇ ਅਣਥੱਕ ਸੇਵਾ ਨੂੰ ਸਲਾਮ ਕਰਦਾ ਹੈ ◆ ◆ ◆

***8968968397***



LIC

भारतीय जीवन बीमा निगम

LIFE INSURANCE CORPORATION OF INDIA

# ਐੱਲ. ਆਈ. ਸੀ ਪੇਸ਼ ਕਰਦੀ ਹੈ

# ਔਰਤਾ ਲਈ ਬਹੁਤ ਹੀ ਆਕਰਸ਼ਕ ਯੋਜਨਾਵਾਂ

ਤੁਸੀ ਹੋ ਅੱਜ ਦੀ ਨਾਰੀ ਜ਼ਿੰਦਗੀ
ਲਈ ਤਿਆਰ

ਐਲ ਆਈ ਸੀ ਦੀ
ਜੀਵਨ ਭਾਰਤੀ -1

ਖੁਸ਼ ਰਹੋ ਅੱਜ ਵੀ ਤੇ ਕੱਲ ਵੀ

0172-2609388, 93161-33498

## ਪਰਮਜੀਤ ਮਹਿਤਪੁਰੀ (ਕੰਸਲਟੈਂਟ)

(ਐਲ.ਆਈ ਸੀ)



Registration No. R.N.I CHAPUN/2010/33423 P.O REGD. NO CHD/144/2011-13



# ਵਿਅੰਗ ਚੌਕੇ

ਪ੍ਰੋ. ਜਸਵੰਤ ਸਿੰਘ ਕੈਲਵੀ
9878381474

## ਬੰਦਾ

ਕੋਈ ਖਾਏ ਦਲਾਲੀ ਕੋਈ ਖਾਏ ਰਿਸ਼ਵਤ,
ਕੱਠਾ ਕਰਕੇ ਖਾਂਦਾ ਹੈ ਕੋਈ ਚੰਦਾ।
ਮਾੜੇ ਅਤੇ ਗਰੀਬ ਦੀ ਛਿੱਲ ਲਾਹੇ,
ਤਾਕਤਵਰ, ਕਮਜ਼ੋਰ ਫੇਰ ਰੰਦਾ।
ਕਹਿਣ ਕੈਲਵੀ ਰੱਬ ਦਾ ਰੂਪ ਏਹਨੂੰ,
ਫੜਿਆ ਵੇਖ ਇਨਸਾਨ ਕੀ ਧੰਧਾ?
ਕਦੇ ਕੁੱਤੇ ਨੂੰ ਕਿਹਾ ਨਹੀਂ ਬਣ ਕੁੱਤਾ,
ਕਹਿਣਾ ਪਵੇ ਪਰ, ਬੰਦੇ ਨੂੰ ਬਣ ਬੰਦਾ।

## ਰੱਬ

ਕਿਸੇ ਨਹੀਂ ਥਾਪੇ ਇਹ ਨੇ ਬਣੇ ਆਪੇ,
ਹਰ ਖੇਤਰ ਵਿੱਚ ਕਈ ਕਈ ਰੱਬ ਬੇਲੀ।
ਓਸ ਰੱਬ ਨੂੰ ਜੀਹਨੂੰ ਅਸੀਂ ਪੂਜਦੇ ਹਾਂ,
ਉਹਨੂੰ ਰਹੇ ਹਾਂ ਅਜੇ ਤੱਕ ਲੱਭ ਬੇਲੀ।
ਨਵੇਂ ਰੱਬ ਨਾ, ਨਵਾਂ ਕੋਈ ਚੰਨ ਚਾੜ੍ਹਨ,
ਨਵਾਂ ਖੜਾ ਨਾ ਕਰਨ ਕੋਈ ਯੱਭ ਬੇਲੀ।
ਅੱਖਾਂ ਮੀਟ ਨਾ ਕਿਸੇ ਦੇ ਮਗਰ ਲੱਗੀਂ,
ਧਰ ਕੈਲਵੀ ਅਕਲ ਨਾਲ ਪੱਬ ਬੇਲੀ।

## ਔਖਾ/ਸੌਖਾ

ਪੜ੍ਹਨਾ, ਗੁੜ੍ਹਨਾ, ਵਿਚਾਰਨਾ ਕੰਮ ਔਖਾ,
ਮਰਨਾ, ਮਾਰਨਾ ਸੌਖਾ ਪੰਜਾਬੀਆਂ ਲਈ।
ਅਕਲ ਵਾੜਨੀ ਮਗਜ਼ ਵਿੱਚ ਬੜੀ ਔਖੀ,
ਡੰਗਰ ਚਾਰਨਾ ਸੌਖਾ ਪੰਜਾਬੀਆਂ ਲਈ।
ਫੁੱਟ ਦੂਰ ਕਰਨੀ, ਮਿਲ ਕੇ ਰਹਿਣਾ ਔਖਾ,
ਸਿਰ ਵਾਰਨਾ ਸੌਖਾ ਪੰਜਾਬੀਆਂ ਲਈ।
ਕੀ ਕੈਲਵੀ ਏਹਨਾਂ ਦੀ ਸਿਫਤ ਆਖੇ?
ਜਿੱਤ ਕੇ ਹਾਰਨਾ, ਸੌਖਾ ਪੰਜਾਬੀਆਂ ਲਈ।

## ਪੀਓ

ਪੀਓ ਪੀਓ ਤੁਸੀਂ ਜੀਓ ਤੇ ਹੋਰ ਪੀਓ,
ਨਹੀਂ ਪੀਣ ਤੇ ਏਥੇ ਕੋਈ ਰੋਕ ਬੇਲੀ।
ਗੁਰੂਆਂ, ਯੋਧਿਆਂ, ਪੀਰਾਂ ਦੀ ਪਾਕ ਧਰਤੀ,
ਹੋਰ ਕਿਸ ਤਰ੍ਹਾਂ ਬਣੇਗੀ ਫੋਕ ਬੇਲੀ?
ਮਾਰੂ ਨਸ਼ਿਆਂ ਦੇ ਏਥੇ ਦਰਿਆ ਵਗਦੇ,
ਖ਼ੂਨ ਪੀ ਰਹੀ ਨਸ਼ੇ ਦੀ ਜੋਕ ਬੇਲੀ।
ਗੱਲ ਅੰਮ੍ਰਿਤ ਦੀ ਛੇੜੇ ਜੋ ਕੈਲਵੀ ਜੀ,
ਕਮਲਾ ਓਸ ਨੂੰ ਕਹਿੰਦੇ ਨੇ ਲੋਕ ਬੇਲੀ।

## ਹਾਕਿਮ ਦੀ ਨੀਤ

ਮਹੀਨਾ ਪੋਹ ਦਾ ਹਵਾ ਜਦ ਤੇਜ਼ ਵਗਦੀ,
ਟੁੱਟੀ ਬਾਰੀ 'ਚੋਂ ਆਉਂਦੀ ਹੈ ਸੀਤ, ਸਿੱਧੀ।
ਮੱਥੇ ਤਿਲਕ ਲਾ ਕੇ ਮੰਤਰ ਪੜ੍ਹ ਠੱਗੇ,
ਕੋਈ ਬ੍ਰਾਮਣ ਦੀ ਹੁੰਦੀ ਨਹੀਂ ਰੀਤ ਸਿੱਧੀ।
ਵਲ ਫੇਰ ਨਾ ਏਸ 'ਚੋਂ ਨਿਕਲ ਸਕਦੇ,
ਹੁੰਦੀ ਲੋਭੀ ਦੀ ਨਹੀਂ ਪ੍ਰੀਤ ਸਿੱਧੀ।
ਪੂਛ ਕੁੱਤੇ ਦੀ ਸਿੱਧੀ ਹੈ ਹੋ ਸਕਦੀ,
ਹੋ ਨਹੀਂ ਸਕਦੀ ਹਾਕਿਮ ਦੀ ਨੀਤ ਸਿੱਧੀ।